ਜੋਗਾ ਸਿੰਘ

ਪ੍ਰੀਤਮ ਸਿੰਘ ਰਾਹੀ



# ਬਾਵਾ ਬਲਵੰਤ

# ਕਾਵਿ-ਮੁੱਲਾਂਕਣ

Joga Singh

Pritam Singh Rahi

# Bawa Balwant

## Kav Mullankan

(A Critical Study of Bawa Balwant's Poetry)

---

ਪ੍ਰਕਾਸ਼ਕ : ਆਲੋਕ ਪ੍ਰਕਾਸ਼ਨ, ਬਰਨਾਲਾ

ਛਾਪਕ : ਅਨੂਪਮ ਪ੍ਰਿੰਟਿੰਗ ਪ੍ਰੈਸ, ਜਲੰਧਰ

ਮੁੱਲ—ਪੰਜ ਰੁਪਏ

## ਵਸਤੂ ਪੱਖ



## ਰੂਪਕ ਪੱਖ

ਮੈਂ ਇਕ ਇਨਕਲਾਬੀ ਖ਼ੁਦਾ ਹਾਂ, ਖ਼ੁਦਾ ਹਾਂ
ਮੈਂ ਹਰ ਗਦਰ ਦੇ ਭੁੜਕਵੇਂ ਦਿਲ ਦਾ ਚਾਅ ਹਾਂ

(ਬਾਵਾ ਬਲਵੰਤ)

ਬਾਵਾ ਪੰਜਾਬੀ ਦੇ ਅਗ੍ਰਵੀ ਕਵੀਆਂ ਵਿਚੋਂ ਹੈ ਪਰ ਸਾਡੇ "ਸਨਮਾਨਣੀਯ" ਆਲੋਚਕਾਂ ਪਤਾ ਨਹੀਂ ਕਿਉਂ ਇਸ ਕਵੀ ਦੀ ਪ੍ਰਤਿਭਾ ਨੂੰ ਪਹਿਚਾਣਿਆ ਨਹੀਂ। ਭਾਵੇਂ ਕੁਝ ਇੱਕ ਵਲੋਂ ਬਾਵੇ ਦੀ ਸਥਾਪਤੀ ਲਈ 'ਮੁਕੱਦਮੇ ਲੜੇ ਗਏ ਹਨ' ਪਰ 'ਮੁਦਈ' ਇਤਨਾ ਸੁਸਤ ਰਿਹਾ ਹੈ ਕਿ ਗਵਾਹ ਦੀ ਚੁਸਤੀ ਬੇਅਸਰ ਰਹੀ ਹੈ ਤੇ ਬਾਵਾ ਇੱਕ ਕੋਨੇ ਬੈਠਾ ਲਿਖਦਾ ਰਿਹਾ ਹੈ। ਇਹ ਠੀਕ ਹੈ ਕਿ ਅੱਜ ਦੇ ਯੁਗ ਵਿੱਚ ਕੋਨੇ ਬੈਠਣਾ ਠੀਕ ਨਹੀਂ ਪਰ ਜੇ ਬਾਵੇ ਨੇ ਅਜਿਹਾ ਕੀਤਾ ਹੈ ਤਾਂ ਕੋਈ ਗੁਨਾਹ ਨਹੀਂ। ਇਸ ਨਾਲ ਉਸ ਦੀ ਰਚਨਾ ਦਾ ਮੁੱਲ ਨਹੀਂ ਘਟਦਾ ਭਾਵੇਂ ਪ੍ਰਚਾਰ ਜ਼ਰੂਰ ਘੱਟ ਹੁੰਦਾ ਹੈ।

ਬਾਵਾ ਨਿਰਸੰਦੇਹ ਇਕ ਉੱਚ ਪ੍ਰਤਿਭਾ ਵਾਲਾ ਕਵੀ ਹੈ ਉਹ ਇੱਕੋ ਸਮੇਂ ਦਾਰਸ਼ਨਿਕ ਵਿਦਵਾਨ ਤੇ ਕਵੀ ਹੁੰਦਾ ਹੈ। ਕਵੀ ਵੀ ਇਸ ਹੱਦ ਤੱਕ ਗਹਿਰਾ ਕਿ ਗਹੁ ਬਿਨਾਂ ਉਸ ਦੀ ਰਚਨਾ ਦੀ ਤਹਿ ਤੱਕ ਨਹੀਂ ਪੁੱਜਿਆ ਜਾ ਸਕਦਾ। ਇਹ ਅਜਿਹੀ ਕਵਿਤਾ ਨਹੀਂ ਕਿ ਪਲ ਦੀ ਪਲ ਪੜ੍ਹੀ ਜਾਂ ਸੁਣੀ ਤੇ ਆਨੰਦਿਤ ਹੋ ਲਏ। ਇਹ ਇਸ ਤੋਂ ਪਰ੍ਹੇ ਜਾਂਦੀ ਹੈ, ਆਲੋਚਨਾ ਤੇ ਵਿਆਖਿਆ ਦੀ ਮੰਗ ਕਰਦੀ ਹੈ ਤੇ ਫੇਰ ਕਿਧਰੇ ਜਾ ਕੇ ਅਸਰ ਕਰਦੀ ਹੈ। ਪਰ ਦੁਰਭਾਗ ਪੰਜਾਬੀ ਆਲੋਚਨਾ ਦਾ ਹੈ ਜਿੱਥੇ ਆਲੋਚਨਾ ਦੀ ਮੁੜ ਆਲੋਚਨਾ ਤੇ ਵਿਆਖਿਆ ਦੀ ਮੁੜ ਵਿਆਖਿਆ ਕਰਨੀ ਪੈਂਦੀ ਹੈ।

ਦੋ ਤਿੰਨ ਪੁਸਤਕਾਂ ਬਾਵੇ ਉੱਤੇ ਲਿਖੀਆਂ ਨਜ਼ਰ 'ਚੋਂ ਲੰਘੀਆਂ ਹਨ। ਇੱਕ ਕਿਸੇ ਵੱਡੇ ਆਲੋਚਕ (?) ਦੀ ਹੈ। ਇਸ ਆਲੋਚਕ ਦੀ ਵਿਚਾਰਧਾਰਾ ਬਾਵੇ ਤੋਂ ਵਿਪ੍ਰੀਤ ਹੈ ਤੇ ਉਸ ਪੁਸਤਕ ਵਿੱਚ ਕਈ ਸ਼ੰਕੇ ਤੇ ਗਲਤ ਬਿਆਨੀਆ ਸਨ ਜਿੰਨ੍ਹਾਂ ਦਾ ਨਿਰਾਕਰਣ ਜ਼ਰੂਰੀ ਸੀ ਤੇ ਅਸੀਂ ਬਾਵੇ ਦੀ ਸਹੀ ਵਿਆਖਿਆ ਕਰਕੇ ਇਹ ਨਿਰਾਕਰਣ ਕਰਨ ਦਾ ਉਪਰਾਲਾ ਕੀਤਾ ਹੈ। ਇੱਕ ਹੋਰ ਪੁਸਤਕ ਕਿਸੇ ਵਿਦਿਆਰਥੀ ਦੇ ਇਮਤਹਾਨੀ ਨਿਬੰਧ ਦਾ ਪੁਸਤਕ ਰੂਪ ਹੈ ਜਿਸ ਵਿੱਚ

ਬਾਵੇ ਦੀਆਂ ਪੁਸਤਕਾਂ ਦੇ ਮੁੱਖ ਬੰਦਾਂ ਵਿਚੋਂ ਤੇ ਰਸਾਲਿਆ ਵਿੱਚੋਂ ਮੈਟਰ ਇਕੱਠਾ ਕਰ ਪੁਸਤਕ ਪੂਰੀ ਕੀਤੀ ਗਈ ਹੈ। ਜਿੱਥੋਂ ਤੱਕ ਥਾਵਾਂ ਥਾਵਾਂ ਤੋਂ ਬਾਵੇ ਬਾਰੇ ਲਿਖਿਆ ਮੈਟਰ ਇੱਕ ਥਾਂ ਇਕੱਠਾ ਕਰਨ ਦੀ ਗੱਲ ਹੈ, ਇਹ ਚੰਗਾ ਯਤਨ ਹੈ ਪਰ ਆਲੋਚਨਾ ਤਾਂ ਇਹ ਨਹੀਂ ? ਲੋੜ ਤਾਂ ਬਾਵੇ ਦੀ ਰਚਨਾ ਦੇ ਰੰਗਾਂ ਨੂੰ ਪ੍ਰਦਰਸ਼ਿਤ ਕਰਨ ਤੇ ਉਹਨਾਂ ਦਾ ਸਾਮਾਜਿਕ ਪੱਖ ਵਿੱਚ ਨਿਰਣੈ ਕਰਨ ਦੀ ਹੈ। ਅਸੀਂ ਨਹੀਂ ਕਹਿੰਦੇ ਕਿ ਇਹ ਪੁਸਤਕ 'ਐਮ. ਏ. ਦੇ ਵਿਦਿਆਰਥੀਆਂ ਲਈ ਲਾਹੇਵੰਦ ਹੈ' ਸਾਡਾ ਅਜਿਹਾ ਕੋਈ ਮਕਸਦ ਨਹੀਂ। ਅਸਾਂ ਬਾਵੇ ਨੂੰ ਪੜ੍ਹਿਆ ਹੈ ਤੇ ਮਾਣਿਆ ਵੀ ਤੇ ਯਤਨ ਕੀਤਾ ਹੈ ਕਿ ਉਸ ਦੀ ਰਚਨਾ ਵਿਚਲੀਆਂ ਗਹਿਰਾਈਆਂ ਨੂੰ ਲੱਭ ਕੇ ਤੁਹਾਡੇ ਸਾਰਿਆਂ ਨਾਲ ਸਾਂਝਿਆ ਕਰੀਏ।

ਪੁਸਤਕ ਵਿੱਚ ਉਸ ਦੀ ਵਿਚਾਰਧਾਰਾ ਦੇ ਵਿਸ਼ਲੇਸ਼ਣ ਤੇ ਨਿਰੀਖਣ ਤੋਂ ਇਲਾਵਾ ਉਸ ਦੀ ਰਚਨਾ ਵਿਚਲੀਆਂ ਹੋਰ ਉੱਭਰਵੀਆਂ ਸੁਰਾਂ ਤੇ ਉਸ ਦੀ ਕਵਿਤਾ ਦੇ ਰੂਪ ਬਾਰੇ ਚਰਚਾ ਛੇੜੀ ਹੈ। ਇਹ ਆਪਣੇ ਆਪ ਵਿੱਚ ਸੰਪੂਰਣ ਨਹੀਂ ਸਗੋਂ ਉਸ ਦੇ ਸੰਪੂਰਣ ਮੁੱਲਾਂਕਣ ਲਈ ਇੱਕ ਡੰਡੀ ਹੈ। ਸਾਡੀ ਇੱਛਾ ਹੈ ਕਿ ਇਹ ਡੰਡੀ ਪੂਰਾ ਰਾਹ ਬਣੇ ਤੇ ਇਸ ਪ੍ਰਤਿਭਾ ਸੰਪੰਨ ਕਵੀ ਦੀ ਅਸਲੀ ਪ੍ਰਤਿਭਾ ਪ੍ਰਕਾਸ਼ ਵਿੱਚ ਆਵੇ। ਤੇ ਪਾਠਕ ਇਸ ਲਈ 'ਨਿਰੀ ਸ਼ਰਧਾ' ਜਾਂ 'ਨਿਰੀ ਅਸ਼ਰਧਾ' ਨਾ ਰੱਖਣ ਸਗੋਂ ਯੋਗ ਮੁੱਲਾਂਕਣ ਦੀ ਸੋਚ ਅਪਨਾਉਣ।

ਬਰਨਾਲਾ
22 ਅਕਤੂਬਰ 1967

ਜੋਗਾ ਸਿੰਘ
ਪ੍ਰੀਤਮ ਸਿੰਘ ਰਾਹੀ

# ਵਸਤੂ ਪੱਖ

* ਸਮਾਜਵਾਦੀ ਯਥਾਰਥਵਾਦੀ
* ਰਹੱਸਵਾਦ ?
* ਪ੍ਰਕ੍ਰਿਤੀ ਚਿਤ੍ਰਣ
* ਪਿਆਰ–ਸੰਕਲਪ

'ਘੜੀ ਕੋਈ ਖਾਲੀ ਨਾ ਜਾਏ ਕਰਮ 'ਤੋਂ'
ਆਵਾਜ਼ ਆ ਰਹੀ ਏ ਕਿਸੇ ਦੀ ਹਵਾ 'ਚੋਂ
ਨਹੀਂ ਮੌਤ ਨੇ ਜਦ ਇੱਕ ਪਲ ਵੀ ਦੇਣਾ
ਤਾਂ ਇੱਕ ਪਲ ਵੀ ਅਪਣਾ ਹੈ ਕਿਉਂ ਮੌਤ ਕਰਨਾ

(ਬਾਵਾ ਬਲਵੰਤ)

## ਸਮਾਜਵਾਦੀ ਯਥਾਰਥਵਾਦ

ਬਾਵਾ ਬਲਵੰਤ ਨੂੰ ਸਮਾਜਵਾਦੀ ਯਥਾਰਥਵਾਦੀ ਕਵੀ ਆਖਣਾ ਉਸ ਦੀ ਅਗਾਂਹ ਵਧੂ ਸੋਚਣੀ ਦਾ ਯੋਗ ਮੁਲਿਆਂਕਣ ਹੈ। ਇਹ ਸ਼ਬਦ ਸਿੱਧਾ ਉਸ "ਗੱਲ" ਵਲ ਸੰਕੇਤ ਕਰਦਾ ਹੈ ਜਿਸ ਦੀ ਮੰਗ ਅਸੀਂ ਮਾਰਕਸਵਾਦੀ ਵਿਚਾਰ-ਧਾਰਾ ਦੇ ਅਨੁਯਾਈ ਤੇ ਸਮਰਥਕ, ਸਾਹਿੱਤਕਾਰ ਪਾਸੋਂ ਕਰਦੇ ਹਾਂ। ਇਹ 'ਗੱਲ' ਕੋਈ ਸਾਧਾਰਣ ਤੇ ਸੰਕੀਰਣ ਅਰਥਾਂ ਵਾਲੀ ਨਹੀਂ ਸਗੋਂ ਇਸਦੇ ਨਾਲ ਵਿਸ਼ਾਲ ਸੰਭਾਵਨਾਵਾਂ ਜੁੜੀਆਂ ਹੋਈਆਂ ਹਨ। ਇਕ ਸਮਾਜਵਾਦੀ ਯਥਾਰਥਵਾਦੀ ਸਾਹਿੱਤਕਾਰ ਮਾਰਕਸ ਦੇ ਸਮਾਜ ਦਰਸ਼ਨ ਵਿੱਚ ਨਿਰੀ ਆਸਥਾ ਹੀ ਨਹੀਂ ਰਖਦਾ ਸਗੋਂ ਇਸ ਦੀ ਰੌਸ਼ਨੀ ਵਿੱਚ ਇੱਕ ਅਜਿਹੀ ਸੋਚ ਵੀ ਬਣਾਉਂਦਾ ਹੈ ਜਿਸ ਨਾਲ ਉਹ ਆਪਣੇ ਆਲੇ ਦੁਆਲੇ ਦੇ ਸਮਾਜ ਦਾ ਯੋਗ ਅਧਿਐਨ ਕਰ ਸਕਣ ਦੇ ਸਮਰੱਥ ਵੀ ਹੁੰਦਾ ਹੈ। ਉਹ ਸਮਾਜ ਵਿੱਚ ਚਲ ਰਹੇ 'ਵਿਰੋਧ' ਦੀ ਪੜਤਾਲ ਕਰਦਾ ਹੈ ਤੇ ਇਸ ਦੇ ਵਿਕਾਸ ਵਿੱਚ ਹਿੱਸਾ ਪਾਉਂਦਾ ਹੋਇਆ ਇੱਕ ਸ਼ਰੇਣੀ-ਰਹਿਤ ਸਮਾਜ ਦੀ ਕਲਪਨਾ ਕਰਦਾ ਹੈ। ਸੁਧਾਰਵਾਦੀ ਵਿਚਾਰਧਾਰਾ ਰੱਖਣ ਵਾਲੇ ਇਸ ਨੂੰ 'ਚੰਗੇ' ਤੇ 'ਮਾੜੇ' ਦੀ ਪਰਖ ਕਰ ਕੇ 'ਚੰਗੇ' ਨੂੰ ਉਭਾਰਨ ਦੀ ਗੱਲ ਤੱਕ ਸੀਮਿਤ ਕਰਦੇ ਹਨ ਪਰ ਚੰਗਾ ਜਾਂ ਮਾੜਾ ਸਰਮਾਏਦਾਰੀ ਤੇ ਪਰੋਲੇਤਾਰੀ ਦੇ ਪ੍ਰਸੰਗ ਵਿੱਚ ਵੱਖ ਵੱਖ ਹੁੰਦਾ ਹੈ। ਸਮਾਜਵਾਦੀ ਇਸ ਚੰਗੇ ਤੇ ਮਾੜੇ ਦੀ ਗੱਲ ਨੂੰ ਇਕ ਨਵਾਂ ਮੋੜ ਦਿੰਦਾ ਹੈ। ਇਸ ਸੋਚਣੀ ਅਨੁਸਾਰ ਉਹ ਸਭ ਕੁਝ ਚੰਗਾ ਹੈ ਜੋ ਪਰੋਲੇਤਾਰੀ ਦੇ ਹਿਤਾਂ ਦੀ ਰਾਖੀ ਕਰਦਾ ਹੈ ਤੇ ਪਰੋਲੇਤਾਰੀ ਨੂੰ ਉਭਾਰਦਾ ਹੋਇਆ ਸਮਾਜ ਵਿੱਚ ਆਰਥਿਕ ਤੌਰ ਤੇ ਇਕ ਸੰਤੁਲਨ ਕਾਇਮ ਕਰਦਾ ਹੈ ਤੇ ਹੌਲੀ ਹੌਲੀ ਸ਼ਰੇਣੀ-ਰਹਿਤ ਸਮਾਜ ਦੀ ਸਿਰਜਣਾ ਵਲ ਵਧਦਾ ਹੈ, ਤੇ ਉਹ ਸਭ ਕੁਝ ਮਾੜਾ ਹੈ ਜੋ ਸਰਮਾਏਦਾਰੀ ਦਾ ਪੱਖ ਪੂਰਦਾ ਹੈ।

ਆਰਥਿਕ ਤੌਰ ਤੇ ਅਸੰਤੁਲਿਤ ਸਮਾਜ ਵਿੱਚ ਸਰਮਾਏਦਾਰੀ ਕਿਧਰੇ ਵੀ ਮੁਆਫ ਨਹੀਂ ਕੀਤੀ ਜਾਣੀ ਚਾਹੀਦੀ । ਇਹ ਸਰਮਾਏਦਾਰੀ ਦਾ ਖਾਸਾ ਨਹੀਂ ਕਿ ਉਹ ਪਰੋਲੇਤਾਰੀ ਦੇ ਹਿਤਾਂ ਵਿੱਚ ਆਪਣੇ ਆਰਥਿਕ ਗ਼ਲਬੇ ਨੂੰ ਤਿਆਗ ਦੇਵੇ, ਸੋ ਇਸ ਦਾ ਵਿਰੋਧ ਕੀਤਾ ਹੀ ਬਣਦਾ ਹੈ । ਜੋ ਲੇਖਕ ਸਮਾਜ ਦਾ ਇਹ ਵਿਗਿਆਨਿਕ ਵਿਸ਼ਲੇਸ਼ਣ ਪੇਸ਼ ਕਰਦਾ ਹੈ ਤੇ ਸ਼ੋਸ਼ਕਾਂ ਦੇ ਘਿਨਾਉਣੇ ਪੱਖ ਨੂੰ ਨੰਗਾ ਕਰਦਾ ਹੋਇਆ ਸ਼ੋਸ਼ਿਤਾਂ ਦੇ ਹਿਤਾਂ ਦੀ ਰਾਖੀ ਕਰਦਾ ਹੈ ਤੇ ਸ਼ੋਸ਼ਿਤਾਂ ਦੇ ਆਪਣੇ ਸ਼ੋਸ਼ਨ ਦੀ ਗੱਲ ਕਰਦਾ ਹੈ, ਨਿਸਚੇ ਹੀ ਅਗਾਂਹਵਧੂ ਵਿਚਾਰਧਾਰਾ ਦਾ ਅਨੁਯਾਈ ਹੈ । ਸ਼ੋਸ਼ਨ ਦੀ ਲੜਾਈ ਸਿੱਧਿਆਂ ਤੌਰ ਤੇ ਕ੍ਰਾਂਤੀ ਦੀ ਲੜਾਈ ਹੈ ਪਰ ਇਸ ਸਮਾਜਿਕ, ਰਾਜਨੀਤਕ ਤੇ ਆਰਥਿਕ ਕ੍ਰਾਂਤੀ ਨੂੰ ਸੰਭਵ ਬਨਾਉਣ ਲਈ ਅਜਿਹੇ ਪਰਬੰਧ ਦੇ ਸਾਰੇ ਭੇੜਾਂ ਨੂੰ ਨੰਗਿਆਂ ਕਰਕੇ ਤੇ ਨਵੇਂ ਸਮਾਜ ਦੀ ਇਕ ਤਸਵੀਰ ਨੂੰ ਸਾਹਮਣੇ ਰਖ ਕੇ ਹੀ ਕੋਈ ਆਪਣੇ ਉਦੇਸ਼ ਵਿੱਚ ਸਫਲ ਹੋ ਸਕਦਾ ਹੈ । ਇਹ ਕਾਰਜ ਦੇਖਣ ਵਿੱਚ ਜਿਤਨਾ ਆਸਾਨ ਹੈ ਕਰਨ ਵਿੱਚ ਉਤਨਾ ਹੀ ਔਖਾ ਹੈ । ਇਸੇ ਕਰ ਕੇ ਬਹੁਤ ਸਾਰੇ ਲੇਖਕ ਇਸ ਵਿੱਚ ਸਫਲ ਨਹੀਂ ਹੋ ਸਕੇ । ਅਜਿਹਾ ਕਰਨ ਲਈ ਸਾਰੇ ਸਮਾਜ ਵਿਰੋਧੀਆਂ ਦਾ ਕਹਿਰ ਸਹਿਣਾ ਪੈਂਦਾ ਹੈ । ਕੋਈ ਹਿੰਸਕ ਕਹਿ ਕੇ ਭੰਡਦਾ ਹੈ, ਕੋਈ ਕਹਿੰਦਾ ਹੈ ਕਿ ਇਹ ਗੁੱਟਬੰਦੀ ਕਰਦੇ ਹਨ; ਤੋੜ ਫੋੜ ਕਰਦੇ ਹਨ; ਆਸਤਿਕਤਾ ਦੇ ਵਿਰੋਧੀ ਹਨ; ਨੈਤਿਕਤਾ ਇਹਨਾਂ ਵਿੱਚ ਨਹੀਂ। ਸਰਮਾਏਦਾਰੀ ਪੱਖੀ ਬੁਧੀ-ਜੀਵੀ 'ਸਾਹਿੱਤ' ਜਾਂ 'ਕਲਾ' ਦਾ ਢੰਡੋਰਾ ਪਿਟਦੇ ਹਨ । ਕੁਝ ਵਿਅਕਤੀਗਤ ਸਵਤੰਤਰਤਾ ਦੀ ਆੜ ਲੈ ਕੇ ਆਖਦੇ ਹਨ ਕਿ ਇਹਨਾਂ ਦੀ ਵਿਚਾਰਧਾਰਾ ਮਾਰਕਸਵਾਦੀ ਹੋਣ ਕਰ ਕੇ ਸੀਮਿਤ ਹੋ ਗਈ ਹੈ ਆਦਿ ਆਦਿ—ਪਰ ਇਹਨਾਂ ਸਭਨਾਂ ਵਿਚ ਕਿੰਨੀ ਕੁ ਜਾਨ ਹੈ ਤੇ ਇੱਕ ਮਾਰਕਸਵਾਦੀ ਨੂੰ ਇਹਨਾਂ ਦਾ ਕਿਤਨਾ ਕੁ ਨੋਟਿਸ ਲੈਣਾ ਚਾਹੀਦਾ ਹੈ, ਇਹ ਕਿਸੇ ਵੀ ਮਾਰਕਸਵਾਦੀ ਕੋਲੋਂ ਗੁੱਝਾ ਨਹੀਂ ।

ਕਵਿਤਾ ਤੋਂ ਬਿਨਾਂ ਹੋਰ ਸਾਹਿੱਤਕ ਵੰਨਗੀਆਂ ਰਾਹੀਂ ਇਸ ਵਿਚਾਰਧਾਰਾ ਦਾ ਸਮਾਜਿਕ ਪ੍ਰਸੰਗ ਵਿੱਚ ਮੂਲਿਆਂਕਣ ਸੌਖੀ ਭਾਂਤ ਕੀਤਾ ਜਾ ਸਕਦਾ ਹੈ ਅਤੇ ਵਧੇਰੇ ਵਿਗਿਆਨਕ ਤੌਰ 'ਤੇ ਵੀ । ਪਰ ਕਵਿਤਾ ਦੇ ਪ੍ਰਸੰਗ ਵਿੱਚ ਸਾਡੇ ਖਿਆਲ ਅਨੁਸਾਰ ਇਸ ਨੂੰ ਵਿਸ਼ੁੱਧ ਵਿਗਿਆਨਕ ਲੀਹਾਂ 'ਤੇ ਪਰਖਣਾ ਜਾਇਜ਼ ਨਹੀਂ ।

ਸੁਭਾਵਿਕ ਹੀ ਜਜ਼ਬਾਤੀ ਹੋਣ ਕਰ ਕੇ ਕਵੀ ਕਈ ਵਾਰ ਜਜ਼ਬਾਤੀ ਛੜੱਪੇ ਮਾਰ ਜਾਂਦਾ ਹੈ। ਅਜਿਹੇ ਸਥਾਨਾਂ ਉੱਤੇ ਕਵੀ ਦਾ ਮੁੱਲ ਘਟ ਦਾ ਨਹੀਂ ਪਰ ਤਾਂ ਜੇਕਰ ਉਸ ਦੀ ਅਨੁਭੂਤੀ ਨੂੰ ਸਮਾਝਿਆ ਜਾਏ। ਕਵੀ ਦੀ ਇੱਕ ਸਮੁਚੀ ਸੋਚ ਜ਼ਰੂਰ ਹੁੰਦੀ ਹੈ। ਜਿਸ ਦੀ ਸੋਚ ਮਾਰਕਸਵਾਦੀ ਹੈ ਉਹ ਥਾਈਂ ਥਾਈਂ ਭਾਵੇਂ ਜਜ਼ਬਾਤੀ ਛੜੱਪੇ ਮਾਰੇ ਪਰ ਉਸ ਨੂੰ ਅਮਾਰਕਸਵਾਦੀ ਨਹੀਂ ਕਿਹਾ ਜਾਣਾ ਚਾਹੀਦਾ।

ਇਹਨਾਂ ਗੱਲਾਂ ਦੀ ਰੌਸ਼ਨੀ ਵਿਚ ਜਦੋਂ ਅਸੀਂ ਬਾਵੇ ਦੀ ਕਵਿਤਾ 'ਤੇ ਵਿਚਾਰ ਕਰਦੇ ਹਾਂ ਤਾਂ ਸਾਨੂੰ ਇਹ ਕਹਿਣ ਵਿੱਚ ਕੋਈ ਝਿਜਕ ਨਹੀਂ ਕਿ ਬਾਵਾ ਇਕ ਸਮਾਜਵਾਦੀ ਯਥਾਰਥਵਾਦੀ ਵਿਚਾਰਧਾਰਾ ਦਾ ਅਨੁਯਾਈ ਕਵੀ ਹੈ ਤੇ ਉਸ ਨੇ ਇਸ ਵਿਚਾਰਧਾਰਾ ਨੂੰ ਓਪਰੀ ਪੱਧਰ 'ਤੇ (ਜਿਵੇਂ ਕਿ ਕੁਝ ਆਲੋਚਕਾਂ ਦਾ ਵਿਚਾਰ ਹੈ) ਨਹੀਂ ਅਪਣਾਇਆ ਸਗੋਂ ਉਹ ਇਸ ਦੀ ਤਹਿ ਤੱਕ ਪੁੱਜਿਆ ਹੈ। ਕਿਉਂ ਜੁ ਹਰ ਸਮਾਜਵਾਦੀ ਯਥਾਰਥਵਾਦੀ ਸੁਭਾਵਿਕ ਹੀ ਮਾਨਵਵਾਦੀ ਹੁੰਦਾ ਹੈ (ਕਾਰਣ ਇਹ ਹੈ ਕਿ ਇਹ ਦਰਸ਼ਨ ਆਪਣੇ ਆਸ਼ੇ ਵਿੱਚ ਮਾਨਵ ਦੇ ਕਲਿਆਣ ਲਈ ਹੀ ਹੋਂਦ ਵਿੱਚ ਆਇਆ ਹੈ) ਇਸ ਕਰਕੇ ਬਾਵਾ ਵੀ ਸੁਭਾ ਵਜੋਂ ਮਾਨਵਵਾਦੀ ਹੈ।

ਇਸ ਪ੍ਰਸੰਗ ਵਿੱਚ ਸਭ ਤੋਂ ਪਹਿਲੀ ਗੱਲ ਸਮਾਜ ਬਾਰੇ ਬਾਵੇ ਦੇ ਅਧਿਐਨ ਦੀ ਹੈ। ਅਸੀਂ ਦੇਖਣਾ ਹੈ ਕਿ ਬਾਵਾ ਇਸ ਨੂੰ ਕਿਸ ਨਜ਼ਰੀਏ ਤੋਂ ਦੇਖਦਾ ਹੈ? ਜਾਂ ਉਸ ਦਾ ਪੇਸ਼ ਕੀਤਾ ਸਮਾਜ ਕਿਹੋ ਜਿਹਾ ਹੈ? ਤੇ ਉਹ ਕਿਹੜੇ ਤੱਤ ਹਨ ਜਿੰਨ੍ਹਾਂ ਦਾ ਪਾਜ ਉਹ ਉਘਾੜਦਾ ਹੈ ਤੇ ਕਿਨ੍ਹਾਂ ਦੇ ਸਮਰਥਨ ਦੀ ਰੁਚੀ ਰਖਦਾ ਹੈ। ਬਾਵੇ ਦੀ ਅੱਖ ਦੇਖਦੀ ਹੈ ਕਿ ਉਸਦਾ ਸਮਾਜ ਪਹਿਲੀ ਗੱਲ ਤਾਂ ਇਹ ਕਿ ਆਰਥਿਕ ਤੌਰ ਤੇ ਨਾਬਰਾਬਰੀ ਦਾ ਸ਼ਿਕਾਰ ਹੈ ਤੇ ਅਜਿਹੇ ਸਮਾਜ ਵਿੱਚ ਮਜ਼ਦੂਰਾਂ ਤੇ ਗ਼ਰੀਬਾਂ ਦੀ ਹਾਲਤ ਹੋਰ ਵੀ ਤਰਸਯੋਗ ਹੈ ਜਦ ਕਿ ਮੁਕਾਬਲੇ ਵਿੱਚ ਮੁੱਹਈਆ ਕਰ ਸਕਣ ਵਾਲਿਆਂ ਦੀਆਂ ਰਾਤਾਂ ਵੀ ਦਿਨਾਂ ਵਰਗੀਆਂ ਹਨ:

> "ਬੇਤੜਪ ਬਿਜਲੀਆਂ ਦੇ ਨੂਰ ਤੋਂ ਰਾਤ ਵੀ ਹੈ ਦਿਨ
> ਸੈਂਕੜੇ ਰਾਹੀ ਤੇ ਮਜ਼ਦੂਰ ਨੇ ਮੰਦੇ ਤੋਂ ਉਦਾਸ
> ... ... ... ... ...
> ਮੁੜਦੇ ਜਾਂਦੇ ਨੇ ਭਰੀ ਛਾਬੜੀ ਵਾਲੇ ਖਾਮੋਸ਼"

ਅਜਿਹੀ ਅਵਸਥਾ ਵਿੱਚ ਭ੍ਰਿਸ਼ਟਾਚਾਰ ਨੂੰ ਖ਼ੁਰਾਕ ਮਿਲਦੀ ਹੈ। ਸ਼ੋਸ਼ਨੀ ਢਾਂਚਾ

ਕਿਉਂ ਜੁ ਖ਼ੁਦ ਲੋਕ ਹਿਤਾਂ ਤੋਂ ਲਾਂਭੇ ਹੋਕੇ ਦੌਲਤ ਇਕੱਠੀ ਕਰਨ ਦੇ ਰਾਹ ਪਿਆ ਹੁੰਦਾ ਹੈ ਇਸ ਕਰਕੇ ਉਹ ਹੇਠਲੀ ਪੱਧਰ 'ਤੇ ਵੀ ਕੋਈ ਨਿਅੰਤ੍ਰਣ ਨਹੀਂ ਰੱਖ ਸਕਦਾ। ਫਲ ਸਰੂਪ ਸਾਰੇ ਪ੍ਰਬੰਧਕੀ ਢਾਂਚੇ ਤੋਂ ਇਲਾਵਾ ਆਮ ਲੋਕ ਵੀ ਇਸੇ ਰਾਹ ਪੈਂਦੇ ਹਨ ਤੇ ਧਰਮ ਤੇ ਰੱਬ ਦੇ ਨਾਂ 'ਤੇ ਆਪਣੇ ਪੇਟ ਤੋਰਦੇ ਹਨ ਪਰ, ਮਿਹਨਤੀ ਸੁਭਾਅ ਵਜੋਂ ਵੀ ਇਸ ਰਾਹ ਨਹੀਂ ਤੁਰ ਸਕਦਾ। ਫਿਰ ਲਹੂ ਵੇਚਣ ਤੋਂ ਸਿਵਾ ਉਸ ਕੋਲ ਹੋਰ ਕੋਈ ਚਾਰਾ ਵੀ ਨਹੀਂ ਰਹਿ ਜਾਂਦਾ :

ਰੋਜ਼ ਹਰ ਹੱਟ ਤੇ ਵਿਕਦਾ ਏ ਧਰਮ, ਰੋਜ਼ ਖ਼ੁਦਾ<br>
ਮਿਹਨਤੀ ਰੋਜ਼ ਲਹੂ ਵੇਚ ਕੇ ਰਹਿ ਜਾਂਦਾ ਏ।

ਸਾਮੰਤਵਾਦੀ ਯੁਗ ਵਿੱਚ ਖੇਤ-ਮਜ਼ਦੂਰ ਦੀ ਤੇ ਸਨਅਤੀ ਯੁਗ ਵਿੱਚ ਮਜ਼ਦੂਰ ਦੀ ਅਵਸਥਾ ਤਰਸ ਯੋਗ ਹੀ ਰਹੀ ਹੈ। ਸਾਮੰਤੀ ਪ੍ਰਬੰਧ ਟੁਟਣ 'ਤੇ ਮਜ਼ਦੂਰ ਨੂੰ ਆਸ ਬੱਝੀ ਸੀ ਕਿ ਉਸ ਲਈ ਕੁਝ ਚੰਗਾ ਵਾਪਰੇਗਾ, ਪਰ ਕਿੱਥੇ ? ਚਿਹਰੇ ਉਹੋ ਹਨ ਕੇਵਲ ਪੁਸ਼ਾਕ ਬਦਲੀ ਹੈ। ਸਾਮੰਤਾਂ ਤੋਂ ਸਰਮਾਏਦਾਰ ਬਣ ਗਏ ਹਨ ਪਰ ਮਜ਼ਦੂਰ ?

"ਮੈਂ ਨਵੀਂ ਈਜਾਦ ਦੀ ਜੱਨਤ 'ਚ ਵੀ<br>
ਹੋ ਨਹੀਂ ਸਕਿਆ ਜਵਾਨ

.........

ਨਵੇਂ ਦੀਵੇ ਜਗੇ ਹਨ ਪਰ ਅਚਾਨਕ ਮੌਤ ਨੈਣਾਂ ਦੀ<br>
ਤਰੱਕੀ ਕੁਝ ਨਹੀਂ ਹੋਈ

.........

ਨਵੇਂ ਵਿਗਿਆਨ ਦੀ ਜਾਦੂਗਰੀ ਨਿਕਲੀ ਹੈ ਬਰਬਾਦੀ<br>
ਬਣੀ ਹੈ ਕੈਦ ਦੁਨੀਆ ਦੀ "ਨਵੀਂ ਨੀਤੀ" ਦੀ ਆਜ਼ਾਦੀ"

ਪ੍ਰਸ਼ਨ ਪੈਦਾ ਹੁੰਦਾ ਹੈ ਕਿ ਇਸ ਬੀਮਾਰੀ ਤੋਂ ਖਹਿੜਾ ਕਿਵੇਂ ਛੁਡਾਇਆ ਜਾਏ ? ਕੁਝ ਲੋਕ ਜੋ ਦੂਜੇ ਸ਼ਬਦਾਂ ਵਿੱਚ ਸਰਮਾਏਦਾਰ ਪੱਖੀ ਹਨ ਮਾਨਵਵਾਦ ਦਾ ਚੋਗਾ ਪਾਕੇ ਸਰਮਾਏਦਾਰੀ ਦੀ 'ਮੱਨ ਬਦਲੀ' ਦੀ ਗੱਲ ਕਰਦੇ ਹਨ। ਮਜ਼ਦੂਰ ਤੇ ਸਰਮਾਏਦਾਰ ਦੇ 'ਮਿਲਵੇਂ ਉੱਦਮ' ਤੇ ਮਜ਼ਦੂਰ ਨੂੰ ਗਰਜ਼ਹੀਨ ਮਿਹਨਤ ਦਾ ਸਬਕ ਦਿੰਦੇ ਹਨ ਤੇ ਵਿਸ਼ਵਵਾਦ ਤੇ ਸਮੁੱਚੇ ਮਨੁੱਖ ਦੇ ਭਲੇ ਲੁਭਾਉਣਾ ਭਰਮ ਜਾਲ

ਪੇਸ਼ ਕਰਦੇ ਹਨ ਪਰ ਦਵੰਦਵਾਦੀ ਭੌਤਿਕਵਾਦੀ ਵਿਚਾਰਧਾਰਾ ਦਾ ਲੇਖਕ ਇਹ ਜਾਣਦਾ ਹੈ ਕਿ ਇਹ ਵੀ ਕੋਈ "ਅਨੰਦਮਾਰਗੀਆਂ" *ਦਾ ਹੱਥਕੰਡਾ ਹੈ ਜੋ ਮਜ਼ਦੂਰ ਦੇ ਹਿੱਤ ਵਿੱਚ ਨਹੀਂ ਸਗੋਂ ਉਸ ਨੂੰ ਹੋਰ ਵੀ ਨਿਰਬਲ ਬਨਾਉਣ ਲਈ ਹੈ ਤਾਂ ਜੁ ਉਹ ਆਪਣੇ ਹੱਕ ਨਾ ਮੰਗ ਸਕੇ। ਸਰਮਾਏਦਾਰ ਦਾ ਪਰੋਲੇਤਾਰੀ ਦੇ ਹਿਤਾਂ ਲਈ 'ਕੁਝ' ਕਰਨਾ ਉੱਕਾ ਹੀ ਨਿਰਮੂਲ ਤੇ ਗਲਤ ਹੈ। ਬਾਵੇ ਦੀ 'ਨੌਕਰ' ਕਵਿਤਾ ਵਿਚਲਾ ਨੌਕਰ ਇਸ ਭਰਮ ਤੋਂ ਚੰਗੀ ਤਰ੍ਹਾਂ ਪਰਦਾ ਚੁੱਕਦਾ ਹੈ। ਇੱਕ ਤੋਂ ਤੰਗ ਆਇਆ ਸੋਚਦਾ ਹੈ ਉਸਦੀ ਨੌਕਰੀ ਛੱਡ ਕਿਧਰੇ ਹੋਰ ਚਲਿਆ ਜਾਵੇ। ਪਰ ਕਿੱਥੇ ?

ਦੇ ਵਿਆਂ ਕਿਉਂ ਨਾ ਜਵਾਬ ?
ਫੇਰ ਆਉਂਦਾ ਏ ਖਿਆਲ
ਹੋਰ ਜ਼ਰਦਾਰ ਵੀ ਇਹਨਾਂ ਦੇ ਭਰਾ ਹੋਵਣਗੇ।

ਹੇਠਲੀ ਤੁਕ ਕਿਤਨੀ ਅਰਥ ਭਰੀ ਹੈ। ਬੜੇ ਸਾਧਾਰਣ ਢੰਗ ਨਾਲ ਬਾਵਾ ਸਾਰੇ ਜ਼ਰਦਾਰਾਂ ਦਾ ਖਾਸਾ ਉਘੇੜ ਗਿਆ ਹੈ। ਇਤਨਾ ਹੀ ਨਹੀਂ ਅਜਿਹੇ ਪ੍ਰਬੰਧ ਵਾਲੇ ਸਮਾਜ ਵਿੱਚ ਜ਼ਰਦਾਰ ਨਿਰਾ ਉਸ ਉੱਤੇ ਹੀ ਜ਼ੁਲਮ ਨਹੀਂ ਢਾਹੁੰਦਾ ਜੋ ਸਿੱਧਿਆਂ ਉਸਦੇ ਅਧੀਨ ਹੁੰਦਾ ਹੈ, ਸਗੋਂ ਵਾਹ ਲਗਦੀ ਉਹ ਕੋਈ ਅਜਿਹੀ ਸ਼ਕਤੀ ਉੱਠਣ ਨਹੀਂ ਦਿੰਦਾ ਜਿਹੜੀ ਉਸ ਦੇ ਆਸ਼ਿਆਂ ਦੇ ਜ਼ਰਾ ਜਿਤਨੀ ਵੀ ਉਲਟ ਹੁੰਦੀ ਹੈ ਜਾਂ ਉਸ ਦਾ ਪਾਜ ਉਘੇੜਨ ਦੇ ਰਾਹ ਤੁਰਦੀ ਹੈ। ਅਜਿਹੇ ਪ੍ਰਬੰਧ ਵਾਲੇ ਸਮਾਜ ਵਿੱਚ ਕੋਈ ਵੀ ਹੁਨਰਮੰਦ ਨਿਰਬੰਧਨ ਤਰੱਕੀ ਨਹੀਂ ਕਰ ਸਕਦਾ :

ਰਹੀ ਰੋਕ ਫੁੱਲਣ ਫਲਣ ਤੇ ਉਸੇ ਦੇ
ਕਿ ਜਿਸ ਦੇ ਹੁਨਰ ਨੇ ਜ਼ਮਾਨੇ ਉਸਾਰੇ।

ਇਸ ਸਾਰੇ ਕੁਝ ਦਾ ਇਲਾਜ ? ਸਮਾਜਵਾਦੀ ਯਥਾਰਥਵਾਦੀ ਅਨੁਸਾਰ ਕੇਵਲ ਕ੍ਰਾਂਤੀ ਹੈ। ਕ੍ਰਾਂਤੀ ਤੋਂ ਭਾਵ ਹਿੰਸਕ ਕਾਰਵਾਈ ਨਹੀਂ ਜੋ ਵਿਰੋਧੀਆਂ ਵਲੋਂ

---

*ਭਾਰਤ ਵਿੱਚ ਪਰਾਉਤ (Prout) ਨਾਂ ਦੇ ਅਖੌਤੀ ਅਗਾਂਹ ਵਧੂ ਵਿਚਾਰ ਵਾਲੀ P.R. ਸਰਕਾਰ ਦੀ ਚੇਲੀ, ਸਾਧਗੀਰੀ ਦਾ ਭੇਖ ਧਾਰਣ ਕੀਤੀ ਹੋਈ ਸੰਸਥਾ ਜਿਸ ਦਾ ਮੁਖ ਉਪਦੇਸ਼ ਮਾਰਕਸਵਾਦ ਦਾ ਵਿਰੋਧ ਕਰਕੇ ਸਰਮਾਏਦਾਰੀ ਦੀ ਪਿੱਠ ਪੂਰਨਾ ਹੈ।

ਪਰਚਾਰੀ ਜਾਂਦੀ ਹੈ, ਸਗੋਂ ਪਰਿਵਰਤਣ ਦਾ ਹੈ। ਅਜਿਹੇ ਢਾਂਚੇ ਵਿੱਚ ਬੁਨਿਆਦੀ ਤੌਰ ਤੇ ਪਰਿਵਰਤਣ। ਨਿਰਸੰਦੇਹ ਅਜਿਹਾ ਪਰਿਵਰਤਣ ਕਰਨ ਲਈ ਕੁਝ ਢਾਹੁਣਾ ਉਸਾਰਨਾ ਪੈਂਦਾ ਹੈ। ਕੁਝ ਮਾਨਵ ਧਰੋਹੀਆਂ ਦੀ ਅਲਖ ਮੁਕਾਈ ਵੀ ਜਾਂਦੀ ਹੈ, ਪਰ ਕੇਵਲ ਮਾਨਵ ਦੇ ਕਲਿਆਣ ਲਈ। ਉਂਜ ਵੀ ਜੇ ਦੇਖਿਆ ਜਾਏ ਤਾਂ ਕੀ ਅਜਿਹੇ ਜ਼ਰਦਾਰ, ਕਰੋੜਾਂ ਦੀ ਮੌਤ ਦਾ ਕਾਰਨ ਨਹੀਂ ਬਣਦੇ ? ਸਾਡੇ ਆਪਣੇ ਮੁਲਕ ਵਿਚ ਇੱਕ ਪਾਸੇ ਸੈਂਕੜੇ ਲੋਕ ਰੋਜ਼ ਭੁਖੇ ਮਰਦੇ ਹਨ ਤੇ ਕੁਝ ਨੇ ਕਿਤਨਾ ਹੀ ਅਨਾਜ ਮਹਿੰਗੇ ਭਾ ਵੇਚਣ ਲਈ ਜਮ੍ਹਾਂ ਕੀਤਾ ਹੋਇਆ ਹੈ। ਕੀ ਇਹਨਾਂ ਦਾਂ ਮੌਤ ਦਾ ਜ਼ਿਮੇਵਾਰ ਕੋਈ ਰੱਬ ਹੈ ? ਤੇ ਜੇ ਇਹ ਹਨ ਤਾਂ ਇਹਨਾਂ ਨੂੰ ਛੱਡਿਆ ਕਿਉਂ ਜਾਏ ? ਬਾਵਾ ਇਸ ਪਰੀਵਰਤਣ ਨੂੰ ਜ਼ਰੂਰੀ ਸਮਝਦਾ ਹੈ। ਕਵੀ ਮਨ ਹੈ ਉਹ ਤਾਂ ਚਾਹੁੰਦਾ ਹੈ ਰਾਤ ਦਿਨ ਵੀ ਇਹ ਨਾ ਰਹਿਣ :

ਰਾਤ ਦਿਨਾਂ ਦੇ ਇਸ ਚੱਕਰ ਵਿਚ ਪਰਿਵਰਤਣ ਹੋ ਜਾਏ ।

ਪਰੀਵਰਤਣ ਤੇ ਕ੍ਰਾਂਤੀ ਨੂੰ ਹਿੰਸਕ ਕਾਰਵਾਈ ਕਹਿਣ ਵਾਲਿਆਂ ਦਾ ਮੂੰਹ ਤੋੜਵਾਂ ਉਤਰ ਉਹ ਇਸ ਤਰ੍ਹਾਂ ਦਿੰਦਾ ਹੈ :

ਮੇਰੀ ਇਹ ਤੇਗ—ਜਵਾਨੀ ਨਹੀਂ ਕਤਲ ਦੇ ਲਈ
ਮੇਰਾ ਇਕੱਠ ਨਹੀਂ ਖੂਨੀਆਂ ਦੇ ਦਲ ਦੇ ਲਈ
ਮੇਰੀ ਨਜ਼ਰਾਂ ਵਿੱਚ ਹੈ ਸੰਸਾਰ ਦਾ ਪਰਿਵਰਤਨ
ਮੇਰੇ ਖਿਆਲ 'ਚ ਜੀਵਨ ਲਈ ਹੈ ਹਰ ਜੀਵਨ
ਅਮਨ ਅਮਾਨ 'ਚ ਚਾਹੁੰਦਾ ਹਾਂ ਯੁਗ ਬਦਲ ਜਾਏ
ਬਗੈਰ ਖੂਨ ਦੇ ਕਤਰੇ ਤੋਂ ਮੁੜ ਬਹਾਰ ਆਏ

ਪਰ ਜੇ ਇਸ ਤਰ੍ਹਾਂ ਨਾ ਹੋਇਆ ਤਾਂ—

ਖਿਚਣੀ ਤਲਵਾਰ ਹੱਕ ਦੇ ਵਾਸਤੇ
ਚੁੱਕਣਾ ਖੰਜਰ ਸ਼ੈਤਾਨਾਂ ਦੇ ਲਈ।
ਜਾਂ ਸ਼ੈਤਾਨੀ ਹਮਲਿਆਂ ਦੀ ਰੋਕ ਨੂੰ
ਕਿਰਤ ਆਪਣੀ ਦਾ ਸਦਾ ਕਰਨਾ ਬਚਾ
ਹੈ ਅਸਲ ਇਨਸਾਫ਼ ਇਹ।

ਭਲਾ ਜ਼ੁਲਮ ਕਰਨ ਵਾਲਿਆਂ ਅੱਗੇ "ਦੂਜੀ ਗੱਲ੍ਹ" *ਪੇਸ਼ ਕਰਨ ਦਾ ਕੀ ਲਾਭ ? ਅਜਿਹੇ ਜ਼ਾਲਮਾਂ ਨੂੰ ਤਾਂ–ਕੁਝ ਬਣਕੇ ਹੀ ਜੇ ਟਕਰਿਆ ਜਾਵੇ ਤਾਂ ਠੀਕ ਹੈ। ਇਸੇ ਲਈ ਬਾਵੇ ਵਿਚਲਾ ਪਹਾੜ ਧੱਕਣ ਵਾਲਾ ਜਵਾਨ ਮਰਦ ਬੋਲਦਾ ਹੈ :

ਮੈਂ ਹਰਕਤ, ਮੈਂ ਸੱਤਾ ਮੈਂ ਚੇਤਨ ਜਵਾਨੀ

............

ਮੈਂ ਕਰਦਾ ਰਿਹਾ ਹਾਂ ਇਹੋ ਮੇਰੀ ਆਦਤ
ਹਯਾਤੀ ਦੇ ਸਭ ਪਹਿਅਲੂਆਂ ਵਿੱਚ ਬਗ਼ਾਵਤ
ਤਬਾਹੀ ਦੀ ਬਣ ਕੇ ਤਬਾਹੀ ਮੈਂ ਆਵਾਂ
ਜੋ ਖਲਕਤ ਮੁਕਾਵੇ ਮੈਂ ਉਸ ਨੂੰ ਮੁਕਾਵਾਂ।

ਇਸ ਪ੍ਰਸੰਗ ਵਿੱਚ ਬਾਵਾ ਆਪਣੇ ਪੂਰੇ ਜ਼ੋਰ ਤੇ ਸਰਮਾਏਦਾਰੀ ਪ੍ਰਤਿ ਆਪਣੀ ਤੀਬਰ ਘਿਰਣਾ ਦੇ ਬਲ ਨਾਲ ਵਰ੍ਹਿਆ ਹੈ :

ਮੈਂ ਲਾਵਾ, ਮੈਂ ਭਾਂਬੜ, ਮੈਂ ਅਣਬੁਝ ਜਵਾਲਾ

..............

ਮੈਂ ਇਕ ਇਨਕਲਾਬੀ ਖ਼ੁਦਾ ਹਾਂ, ਖ਼ੁਦਾ ਹਾਂ
ਮੈਂ ਹਰ ਗ਼ਦਰ ਦੇ ਭੁੜਕਵੇਂ ਦਿਲ ਦਾ ਚਾਅ ਹਾਂ।
ਮੈਂ ਨਚਦਾ ਹਾਂ ਪਰ ਆਪਣੇ ਤਾਲਾਂ 'ਤੇ ਹਰਦਮ।
ਮੈਂ ਨਿਰਭੈ, ਮੈਂ ਬੇਖ਼ੌਫ, ਨਿਸਚਿੰਤ, ਬੇ-ਗ਼ਮ।
ਮੇਰਾ ਕੰਮ ਹਰ ਦਿਲ ਨੂੰ ਆਜ਼ਾਦ ਕਰਨਾ।
ਤੇ ਹਰ ਆਸ ਦਾ ਬਾਗ਼ ਆਬਾਦ ਕਰਨਾ।

...............

ਮੈਂ ਹਰ ਥਾਂ ਨਵਾਂ ਯੁਗ ਵਰਤਾ ਦਿਆਂਗਾ।
ਮੈਂ ਇੱਟ ਨਾਲ ਇੱਟ 'ਹੁਣ' ਦੀ ਖੜਕਾ ਦਿਆਂਗਾ।

ਇਹ ਕੋਈ 'ਸਾੜ ਫੂਕ ਵਾਦ' ਨਹੀਂ; ਨਾ ਹੀ ਜ਼ਿੰਦ ਹੀਨ ਨਾਹਰੇ ਹਨ, ਸਗੋਂ

---

*ਈਸਾ ਮਸੀਹ ਦੀ ਸਿੱਖਿਆ ਕਿ ਜੇ ਕੋਈ ਤੁਹਾਨੂੰ ਥੱਪੜ ਮਾਰਦਾ ਹੈ ਤਾਂ ਦੂਜੀ ਗੱਲ੍ਹ ਉਸ ਅੱਗੇ ਪੇਸ਼ ਕਰੋ; ਉਸ ਨੂੰ ਮਜ਼ਬੂਰਨ ਹਟਣਾ ਪਵੇਗਾ।

ਇਕ ਨੌਜਵਾਨ ਦੀ ਸਰਮਾਏਦਾਰੀ ਪ੍ਰਤੀ ਪੂਰੀ ਨਫ਼ਰਤ ਦਾ ਦਿਖਾਵਾ ਤੇ ਉਸ ਦੀ ਅੰਲਖ ਮਕਾਉਣ ਦੀ ਸ਼ਕਤੀ ਤੇ ਕਾਹਲੀ ਦਾ ਪ੍ਰਗਟਾ ਹੈ। ਇਹੋ ਦਲੇਰੀ ਹੀ ਇੱਕ ਦਿਨ ਸਰਮਾਏਦਾਰੀ ਨੂੰ 'ਮੂੰਹ ਸੰਭਾਲ ਕੇ ਗੱਲ ਕਰਨ' ਦੀ ਵੰਗਾਰ ਦੇ ਸਕੇਗੀ, ਗਾਂਧੀ ਦਾ ਅਹਿੰਸਾਵਾਦ ਨਹੀਂ। ਬਾਵਾ ਅਜਿਹੀ ਦਲੇਰੀ ਨੂੰ ਹੀ ਪੂਰਣ ਆਖਦਾ ਹੈ :

ਉਹ ਹੌਸਲਾ ਹੈ ਪੂਰਣ, ਪੂਰਣ ਹੈ ਉਹ ਦਲੇਰੀ,
ਤਾਕਤ ਨੂੰ ਆਖ ਦੇਵੇ, ਕਿ ਜੀਭ ਨੂੰ ਸੰਭਾਲੇ।

ਤਾਕਤ ਦੇ ਨਾਲ ਇੱਕ ਸੇਧ ਵੀ ਜ਼ਰੂਰੀ ਹੈ ਨਹੀਂ ਤਾਂ ਤਾਕਤ ਹਵਾ ਵਿੱਚ ਤਲਵਾਰਾਂ ਮਾਰਨ ਦੇ ਕਾਰਜ ਵਿੱਚ ਹੀ ਨਸ਼ਟ ਹੋ ਜਾਵੇਗੀ। ਜੋ ਇੱਕ ਸੇਧ ਵਿੱਚ, ਆਪਣੀ ਪੂਰੀ ਤਾਕਤ ਨਾਲ ਲੜਦਾ ਹੈ, ਉਹ ਜ਼ਰੂਰੀ ਹੈ ਕਿ ਸਫਲਤਾ ਪ੍ਰਾਪਤ ਕਰੇਗਾ :

ਲੜਦਾ ਰਹੇ ਇੱਕ ਸੇਧ 'ਚ ਮੌਜਾਂ ਦਾ ਮੁਸਾਫਿਰ,
ਭਵਰਾਂ 'ਚੋਂ ਵੀ ਹੋ ਜਾਏਗਾ ਉਹ ਪਾਰ ਕਿਸੇ ਦਿਨ।

ਸ਼ੋਸ਼ਕ ਵਰਗ ਇਕ ਹੋਰ ਹੱਥਕੰਡਾ ਵਰਤਦਾ ਹੈ। ਪਰਚਾਰ ਦੇ ਸਾਧਨ ਹੱਥ ਵਿਚ ਹੋਣ ਕਾਰਨ ਉਹ ਇਹਨਾਂ ਰਾਹੀਂ ਅਗਾਂਹ ਵਧੂ ਤਾਕਤਾਂ ਦੇ ਖਿਲਾਫ ਇਹ ਪ੍ਰਚਾਰ ਕਰਦਾ ਹੈ ਕਿ ਇਹ ਗ਼ਲਤ ਗੱਲਾਂ ਰਾਹੀਂ ਲੋਕਾਂ ਨੂੰ ਮਗਰ ਲਾਕੇ ਕ੍ਰਾਂਤੀ ਵੱਲ ਪ੍ਰੇਰ ਰਹੇ ਹਨ ਤੇ ਭੜਕਾਉਂਦੇ ਹਨ। ਪਰ ਇੰਝ ਕਿਸੇ ਦੇ ਆਖੇ ਕੌਣ ਭੜਕਦਾ ਹੈ ? ਤੇ ਭੜਕਾਹਟ ਦੇ ਕਾਰਨ ਕਿਤਨਾ ਕੁ ਚਿਰ ਲੁਕੇ ਰਹਿ ਸਕਦੇ ਹਨ। ਇਹ ਭੇਦ ਤਾਂ ਸਹਿਜੇ ਹੀ ਖੋਲ੍ਹਿਆ ਜਾ ਸਕਦਾ ਹੈ। ਬਾਵਾ ਇਸ ਗੱਲ ਨੂੰ ਸਮਝਦਾ ਹੈ। ਭੜਕਿਆਂ ਕ੍ਰਾਂਤੀ ਨਹੀਂ ਹੋ ਸਕਦੀ। ਕੇਵਲ ਮਰਦੇ ਨੂੰ ਅੱਕ ਚੱਬਣਾ ਹੀ ਪੈਂਦਾ ਹੈ :

ਤੰਗ ਆਏ ਹੋਏ ਫੁੱਲ, ਸਤਾਈਆਂ ਹੋਈਆਂ ਲਗਰਾਂ,
ਮਾਲੀ ਦੀ ਇਹ ਲਾਹ ਦੇਣਗੇ, ਦਸਤਾਰ ਕਿਸੇ ਦਿਨ।

ਇਹ ਲਾਈਨਾਂ ਸਾਮਾਜਿਕ ਪੱਖ ਤੋਂ ਵਧੇਰੇ ਅਰਥ ਪੂਰਣ ਹਨ। ਸਿਤਮ ਵਧਦਾ ਰਹਿੰਦਾ ਹੈ ਤੇ ਫਿਰ ਇੱਕ ਦਿਨ ਜ਼ੁਲਮ ਸਹਿਣ ਵਾਲੇ ਜਵਾਲਾ ਮੁਖੀ ਵਾਂਗ ਫਟਦੇ ਹਨ। ਇਹ ਤਾਂ ਰਹੀ ਸਿੱਧੀ ਕ੍ਰਾਂਤੀ ਦੀ ਗੱਲ। ਇੱਕ ਸਮਾਜਵਾਦੀ ਆਪਣੇ ਦੁਆਲੇ ਦੇ ਸਮਾਜ ਤੇ ਸਮੁੱਚੇ ਸੰਸਾਰ ਪ੍ਰਤਿ ਉਦਾਸੀਨਤਾ ਦੀ ਭਾਵਨਾ ਨਹੀਂ

ਦਿਖਾਉਂਦਾ । ਉਹ ਚੇਤੰਨ ਤੌਰ ਤੇ ਇਸ ਵਿੱਚ ਭਾਗ ਲੈਂਦਾ ਹੈ, ਪੈਦਾ ਹੋ ਰਹੀਆਂ ਗ਼ਲਤ ਗੱਲਾਂ ਨੂੰ ਵੰਗਾਰਦਾ ਹੈ ਅਤੇ ਕੌਮਵਾਦ ਦੇ ਸੌੜੇ ਖਿਆਲ ਨੂੰ ਤਜ ਕੇ ਕੌਮਾਂਤਰੀ ਪੱਧਰ 'ਤੇ ਸੋਚਦਾ ਹੈ । ਕੌਮਾਂਤਰੀ ਸੋਚ ਦਾ ਆਧਾਰ ਸਮੁੱਚੇ ਮਾਨਵ ਦੇ ਕਲਿਆਣ ਦੀ ਭਾਵਨਾ ਹੁੰਦੀ ਹੈ । ਕੌਮਵਾਦ ਨੇ ਅਕਸਰ ਸਰਮਾਏਦਾਰੀ ਦਾ ਸਾਥ ਦਿੱਤਾ ਹੈ ਖਾਸ ਕਰਕੇ ਉਹਨਾਂ ਮੁਲਕਾਂ ਵਿੱਚ ਜਿਥੇ ਸਰਮਾਏਦਾਰੀ ਅਖੌਤੀ ਸਮਾਜਵਾਦ ਦਾ ਬੁਰਕਾ ਪਾਕੇ ਜਦੋਂ ਵੀ ਦੇਖਦੀ ਹੈ ਕਿ ਲੋਕਾਂ ਵਿਚੋਂ ਉਸ ਦਾ ਵਿਸ਼ਵਾਸ ਲੱਗ ਪੱਗ ਉੱਠਣ ਵਾਲਾ ਹੈ ਤਾਂ ਉਹ ਕੋਈ ਨਾ ਕੋਈ ਸਮੱਸਿਆ ਖੜੀ ਕਰਕੇ ਕੌਮਵਾਦ ਦਾ ਨਾਹਰਾ ਦੇਕੇ ਆਪਣੀ ਧਿਰ ਮਜ਼ਬੂਤ ਕਰਨ ਦੇ ਰਾਹ ਤੁਰਦੀ ਹੈ । ਅਜਿਹੇ ਮੌਕੇ, ਇਹੋ ਕੌਮਵਾਦ ਸਮੁੱਚੀ ਮਾਨਵਤਾ ਦੇ ਪ੍ਰਸੰਗ ਵਿਚ ਨਿੰਦਨੀਯ ਬਣ ਜਾਂਦਾ ਹੈ । ਸਰਮਾਏਦਾਰੀ ਦੇ ਇਸ ਖਾਸੇ ਦਾ ਸ਼ਿਕਾਰ ਆਮ ਮਜ਼ਦੂਰ ਸ਼ਰੇਣੀ ਹੁੰਦੀ ਹੈ । ਬਾਵੇ ਨੇ ਬਹੁਤ ਪਹਿਲਾਂ ਇਸ ਦੇ ਇਸ ਪੱਖ ਤੋਂ ਪਰਦਾ ਚੁਕਿਆ ਸੀ :

ਖ਼ੂਨ ਕਿਰਤੀ ਦਾ ਰਿਹਾ ਸ਼ਾਹਾਂ ਦੀ ਮਸਤੀ ਦੇ ਲਈ ।
ਕੌਮ ਮਰਵਾਈ ਗਈ ਐਸ਼ ਪਰਸਤੀ ਦੇ ਲਈ ।
ਦੇਸ਼ ਭਗਤੀ ਦਾ ਹੀ ਦੁਨੀਆਂ 'ਚ ਨਸ਼ਾ ਹੈ ਜਦ ਤੱਕ ।
ਖ਼ੂਬ ਹੋਵੇਗੀ ਗਰੀਬਾਂ ਦੀ ਤਬਾਹੀ ਤਦ ਤੱਕ ।

ਇਹੋ ਕਾਰਨ ਹੈ ਕਿ 'ਦੇਸ ਭਗਤੀ' ਆਪਣੇ ਅਰਥ ਰੂਪ ਵਿੱਚ ਮਾੜੀ ਨਹੀਂ ਪਰ ਪਹਿਲਾਂ 'ਦੇਸ' ਦੀ term ਦੇ ਅਰਥ ਨਿਸਚਤ ਕਰਨੇ ਹੋਣਗੇ । ਬਾਵੇ ਅਨੁਸਾਰ ਜੇ ਤਾਂ 'ਦੇਸ' ਭਾਵ ਸਰਕਾਰ ਮਾਨਵ ਹਿੱਤਾਂ ਲਈ ਲੜਦੀ ਹੈ ਤਾਂ ਇਸ ਦੀ ਭਗਤੀ ਤੇ ਇਸ ਦਾ ਸਮਰਥਨ ਕੀਤਾ ਜਾਣਾ ਚਾਹੀਦਾ ਹੈ ਜਿਵੇਂ ਬਾਵੇ ਨੇ ਰੂਸੀ ਸਰਕਾਰ ਨੂੰ ਸਰਾਹਿਆ ਹੈ ਤੇ ਉਸ ਦੀ ਮੁਰੀਦੀ ਵੀ ਕੀਤੀ ਹੈ ਪਰ ਜੇ ਇਹ ਕੋਈ ਅਜਿਹਾ ਦੇਸ ਹੈ ਜਿਥੇ ਕਿਸੇ ਆਈਸਟਾਈਨ ਵਰਗੇ ਮਾਨਵਵਾਦੀ ਸਾਇੰਸਦਾਨ ਨੂੰ ਦੇਸ ਨਿਕਲੇ ਦਾ ਹੁਕਮ ਦਿੱਤਾ ਜਾਂਦਾ ਹੈ ਤਾਂ ਅਜਿਹੀ ਸਰਕਾਰ ਦਾ ਵਿਰੋਧ ਕੀਤਾ ਜਾਣਾ ਚਾਹੀਦਾ ਹੈ :

ਕਹਿਣ ਦੀ ਜਿਸ ਥਾਂ ਅਜ਼ਾਦੀ ਤੱਕ ਨਹੀਂ
ਕਲਮ ਦਾ ਸਿਰ-ਕਲਮ ਹੈ ਜਿਸ ਥਾਂ ਹੁਕਮ

ਫੇਰ ਹੈ ਜਿਸ ਦਾ ਕਾਨੂੰਨ
ਆਪਣੀ ਮਰਜ਼ੀ, ਆਪਣੀ ਤਾਕਤ, ਆਪਣੀ ਤੇਗ
ਸੈਂਕੜੇ ਜੀਵਨ ਕਲਾਕਾਰਾਂ ਦੀ ਮੌਤ
ਖੇਡ ਹੈ ਜਿਸ ਦੇਸ ਵਿਚ
ਉਸ 'ਚ ਰਹਿਣਾ ਹੈ ਹਰਾਮ
ਚਾਹੇ ਉਹ ਹੋਏ ਮੁਲਕ ਆਪਣਾ ਵਤਨ ।

ਬਾਵਾ ਉਦੋਂ ਹੀ ਦੇਸ ਭਗਤੀ ਦੇ ਖਿਲਾਫ ਲਿਖਦਾ ਹੈ ਜਦੋਂ ਇਸ ਨੂੰ ਅਪਨਾਉਣ ਨਾਲ ਸਰਮਾਇਦਾਰੀ ਪ੍ਰਬੰਧਕੀ ਢਾਂਚਾ ਮਜ਼ਬੂਤ ਹੁੰਦਾ ਹੈ। ਮਹਾਂ ਨਾਚ ਵਿਚਲੀ ਕਵਿਤਾ 'ਦੇਸ ਭਗਤੀ' ਉਪਰੋਕਤ ਵਿਚਾਰ ਦੀ ਭਲੀ ਭਾਂਤ ਪੁਸ਼ਟੀ ਕਰਦੀ ਹੈ। ਬਾਵੇ ਅਨੁਸਾਰ ਜਦੋਂ ਦੇਸ ਭਗਤੀ ਗਿਣਤੀ ਦੇ ਬੰਦਿਆਂ ਦੇ ਹੱਥ ਮਜ਼ਬੂਤ ਕਰਦੀ ਹੈ ਤਾਂ ਇਹ ਨਿੰਦਣ ਯੋਗ ਹੈ ਪਰ ਜੇ ਸਮੁੱਚੇ ਮਾਨਵ ਦੇ ਕਲਿਆਣ ਦੀ ਗੱਲ ਕਰਦੀ ਹੈ ਤਾਂ ਸ਼ਲਾਘਾ ਯੋਗ। ਬਾਵਾ ਜਦੋਂ ਇਸ ਦਾ ਵਿਰੋਧ ਕਰਦਾ ਹੈ ਤਾਂ ਉਸ ਦੇ ਸਨਮੁਖ ਇਸ ਦਾ ਸੌੜਾਪਣ ਤੇ "ਆਪਣੇ ਕੁਨਬੇ ਲਈ ਦੁਨੀਆਂ ਉਤੇ ਕਬਜ਼ੇ ਦੀ ਗੱਲ" ਹੁੰਦੀ ਹੈ ਇਸੇ ਕਰਕੇ ਉਹ ਅਜਿਹੀ ਭਗਤੀ ਉੱਤੇ ਲਾਹਨਤ ਪਾਉਂਦਾ ਹੈ ਤੇ ਇਸ ਨੂੰ ਸਰਵਸਾਂਝਤਾ ਵਲ ਮੋੜਾ ਦੇਣ ਲਈ ਆਖਦਾ ਹੈ :

ਦੇਸ ਭਗਤੀ 'ਚ ਜ਼ਰੂਰਤ ਹੈ ਪਰਿਵਰਤਨ ਦੀ।
ਇਸ ਪਿੰਜਰ ਨੂੰ ਜ਼ਰੂਰਤ ਹੈ ਨਵੇਂ ਜੀਵਨ ਦੀ।
ਦੇਸ ਦੇ ਨਾਂ 'ਤੇ ਮਨੁਖਤਾ ਨੂੰ ਕਦੇ ਚੂਰ ਨਾ ਕਰ।
ਤੂੰ ਕਦੀ ਆਪਣੀ ਹਕੂਮਤ ਨੂੰ ਵੀ ਮਨਜ਼ੂਰ ਨਾ ਕਰ।

............

ਦੇਸ ਭਗਤੀ ਤੂੰ ਸਰਵ-ਸਾਂਝਤਾ ਨੂੰ ਮੋੜ ਮੁਹਾਰ।

ਇਸ ਤਰ੍ਹਾਂ ਬਾਵਾ ਬਲਵੰਤ ਵਿਸ਼ਵ-ਪੂਜਾ ਜੋ ਦੂਜੇ ਅਰਥਾਂ ਵਿਚ ਕੌਮਾਂਤਰੀ-ਵਾਦ ਹੀ ਹੈ ਦਾ ਸਮਰਥਕ ਕਵੀ ਹੈ। ਉਂਜ ਵੀ ਬਾਵੇ ਦੀ ਇਹ ਅਪੀਲ ਸੰਸਾਰ ਦੇ ਸਾਰੇ ਮਨੁੱਖਾਂ ਨੂੰ ਹੈ ਕਿ ਉਹ ਆਪਣੇ ਆਪਣੇ ਸੀਮਿਤ ਜਾਂ ਦੇਸ-ਗਤ ਹਿਤਾਂ ਦੀ ਖਾਤਰ ਹਿਟਲਰ, ਮਸੋਲਿਨੀ ਤੇ ਨੈਪੋਲੀਅਨ ਦੀ ਪਾਲ ਵਿਚ ਨਾਉਂ ਨਾ ਲਿਖਵਾਉਣ

ਸਗੋਂ ਸਮੁਚੇ ਸੰਸਾਰ ਵਿਚ ਮਾਨਵ-ਹਿਤਾਂ ਲਈ ਹਿਸਾ ਪਾਉਣ :

ਦਿਲ ਨੂੰ ਹੈ ਕੋਈ ਕਹਿ ਰਿਹਾ, "ਪ੍ਰੂਜਾ-ਵਿਸ਼ਵ" ਵਿਆਗ ਕੇ
ਪ੍ਰੂਜਾ ਵਤਨ ਦੀ ਜ਼ਾਲਮੋ ਬੰਨ੍ਹੀ ਗਈ ਦੀਵਾਰ ਕਿਉਂ ?

............

ਹੈ ਦੇਸ ਭਗਤੀ ਤਬਾਹੀ ਮਨੱਖਤਾਈ ਦੀ,
ਐਲਾਨੇ ਜੰਗ ਹੈ ਕੋਮਲ ਸ਼ਬਦ "ਵਤਨ ਮੇਰਾ।"

ਕੀ ਇਸ ਕ਼ਥਨ ਵਿਚ ਰਤਾ ਮਾਤਰਾ ਵੀ ਕੋਈ ਝੂਠ ਹੈ ? ਲੋੜ ਹੈ "ਮੇਰਾ ਵਤਨ" ਦੀ ਤੰਗ-ਦਿਲੀ ਨੂੰ ਛੱਡ ਕੇ ਇਕੱਠੇ ਹੋ, ਉਹਨਾਂ ਤਾਕਤਾਂ ਦੇ ਵਿਰੁਧ ਲੜਿਆ ਜਾਵੇ ਜਿਹੜੀਆਂ ਮਾਨਵ ਧਰੋਹੀ ਹਨ ਤੇ ਵੰਡੀਆਂ ਪਾਉਂਦੀਆਂ ਹਨ।

ਅਸਾਂ ਪਿੱਛੇ ਪਰਿਵਰਤਣ ਦੀ ਗੱਲ ਕੀਤੀ ਸੀ। ਪਰਿਵਰਤਣ ਨਿਰਾ ਗੱਲਾਂ ਨਾਲ ਹੀ ਨਹੀਂ ਆਉਂਦਾ। ਸਰਮਾਏਦਾਰੀ ਇੱਕ ਹੋਰ ਚਾਲ ਖੇਡਦੀ ਹੈ। ਖੁਦ ਸੋਸ਼ਲਿਜ਼ਮ ਦਾ ਬੁਰਕਾ ਪਾ ਕੇ ਸੋਸ਼ਲਿਜ਼ਮ ਦਾ ਵਿਰੋਧ ਕਰਨਾ। ਅਜਿਹੀ ਅਵਸਥਾ ਵਿੱਚ ਘੋਲ ਕਰਨ ਵਾਲਿਆਂ ਨੂੰ ਬਹੁਤੀ ਵਾਰ ਸਮਾਜਿਕ ਸਮਰਥਨ ਪ੍ਰਾਪਤ ਨਹੀਂ ਹੁੰਦਾ। ਲੋਕ ਧੋਖੇ ਵਿੱਚ ਸਮਝਣ ਲੱਗ ਪੈਂਦੇ ਹਨ ਕਿ ਸਰਕਾਰ ਵੀ ਸਮਾਜਵਾਦ ਲਿਆ ਰਹੀ ਹੈ ਤੇ "ਇਹ" ਐਵੇਂ ਵਾਧੂ ਰੌਲਾ ਪਾਉਂਦੇ ਹਨ, ਪਰ ਅਮਲ ਵਿਚ ਇਸ ਤੋਂ ਉਲਟ ਹੁੰਦਾ ਹੈ। ਇਵੇਂ ਹੀ ਕੁਝ ਸੱਜ-ਪਿਛਾਖੜ ਤਾਕਤਾਂ ਵੀ ਗੱਲੀਂ ਗੱਲੀਂ ਸਮਾਜਵਾਦ ਲਿਆਉਣ ਦਾ ਦੰਭ ਰਚਦੀਆਂ ਹਨ, ਪਰ ਇਹ ਸੰਭਵ ਤਦੇ ਹੋ ਸਕਦਾ ਹੈ ਜੇ ਸਾਰਾ ਕੁਝ ਅਮਲ ਵਿੱਚ ਹੋਵੇ। ਇਸੇ ਲਈ ਬਾਵੇ ਲਈ ਵੀ 'ਅਮਲ' ਹੀ ਸਭ ਕੁਝ ਹੈ :

ਅਮਲ ਹੀ ਅਮਲ ਹੈ ਹਕੀਕਤ ਸਚਾਈ।
ਅਮਲ ਹੀ ਤੋਂ ਪੈਦਾ ਹੈ ਸਾਰੀ ਖੁਦਾਈ।

.........

ਖਿਆਲ ਹੀ ਕਾਫ਼ੀ ਨਹੀਂ, ਹੇ ਬੇੜੀਆਂ ਮਲਾਹ
ਕਰਮ ਦਾ ਜੋਸ਼ ਬਣਾ ਦੇ ਜਗਣ ਬੁਝਣ ਮੇਰਾ।

ਗੱਲਾਂ ਨਾਲ ਪਛੇਤ ਹੀ ਹੁੰਦੀ ਹੈ ਪਰ ਅਮਲ ਦਾ ਰਾਹ ਕਦੇ ਕਿਸੇ ਤੋਂ ਰੁਕਿਆ ਨਹੀਂ :

ਪੈਰ ਉਠਦੇ ਨੇ ਅਮਲ ਦੇ ਰਾਹ 'ਤੇ
ਕਰਮ ਨੂੰ ਫਿਰ ਰੋਕ ਦੀ ਪਰਵਾਹ ਨਹੀਂ ।
ਰੋਕਦਾ ਰਸਤਾ ਕੋਈ ਦਰਿਆ ਨਹੀਂ ।

ਜੀਵਨ ਬੜਾ ਥੋੜਾ ਹੈ ਫਿਰ ਇਸ ਵਿੱਚੋਂ ਵੀ ਸਮਾਂ ਕਿਉਂ ਅਜਾਈਂ ਗੁਆਇਆ ਜਾਏ ? ਇਹ ਇੱਕ ਸਚਾਈ ਹੈ ਕਿ ਇੱਕ ਮਾਰਕਸਵਾਦੀ ਆਪਣੀ ਰਹਿੰਦੀ ਉਮਰ ਆਪਣੇ ਯਤਨਾਂ ਰਾਹੀਂ ਪੈਦਾ ਕੀਤੇ ਸੁੰਦਰ ਸਮਾਜ ਰਾਹੀਂ ਜਿਉਂਦਾ ਹੈ । ਉਹ ਸਮਾਜ ਨੂੰ ਸੁੰਦਰ ਬਨਾਉਣ ਲਈ ਉਮਰ ਲਾਉਂਦਾ ਹੈ ਤਾਂ ਜੋ ਮਰਨ ਪਿਛੋਂ ਉਹ ਉਹਨਾਂ ਵਿੱਚ ਜਿਉਂਦਾ ਰਹਿ ਸਕੇ ਜਿਹਨਾਂ ਲਈ ਉਸ ਉਮਰ ਲਾਈ ਹੁੰਦੀ ਹੈ । ਸ਼ਾਇਦ ਇਸੇ ਭਾਵਨਾ ਅਧੀਨ ਬਾਵਾ ਪ੍ਰਾਪਤ ਉਮਰ ਨੂੰ ਅਮਲ ਵਿੱਚ ਪਾਉਣ ਲਈ ਆਖਦਾ ਹੈ :

ਘੜੀ ਕੋਈ ਖਾਲੀ ਨਾ ਜਾਏ ਕਰਮ ਤੋਂ ।
ਆਵਾਜ਼ ਆ ਰਹੀ ਏ ਕਿਸੇ ਦੀ ਹਵਾ 'ਚੋਂ ।
ਨਹੀਂ ਮੌਤ ਨੇ ਜਦ ਇਕ ਪਲ ਵੀ ਦੇਣਾ ।
ਤਾਂ ਇੱਕ ਪਲ ਵੀ ਆਪਣਾ ਹੈ ਕਿਉਂ ਮੌਤ ਕਰਨਾ ।

ਘੋਲ ਵਿੱਚ ਪੈਕੇ ਹੀ ਸਾਰੇ ਗ਼ਮਾਂ ਦਾ ਖਾਤਮਾ ਹੁੰਦਾ ਹੈ—

ਜੀਵਨ ਦੇ ਘੋਲ ਅੰਦਰ ਹੀ ਖ਼ਾਤਮਾ ਹੈ ਗ਼ਮ ਦਾ
ਵਾਤਾਵਰਣ ਨੇ ਚਾਹੇ ਖੰਭਾਂ ਨੂੰ ਵਲ ਲਿਆ ਏ ।

ਬਾਵਾ ਥਾਈਂ ਥਾਈਂ ਆਪਣੀ ਕਵਿਤਾ ਵਿੱਚ ਮਨੁੱਖ ਨੂੰ ਘੋਲ ਵਿੱਚ ਪੈਣ ਲਈ ਆਖਦਾ ਹੈ । ਨਿਰਾ ਉਡੀਕਣ ਨਾਲ ਹੀ ਕੋਈ ਕੰਮ ਕਿਵੇਂ ਹੋ ਸਕਦਾ ਹੈ ?

ਕਰਨ ਵਾਲੇ ਨਵ-ਬਹਾਰਾਂ ਦੀ ਉਡੀਕ ?
ਬਾਗ਼ ਕੋਈ ਆਪ ਲਾਉਂਦਾ ਕਿਉਂ ਨਹੀਂ ?

............

ਬਦਲ ਦੇ ਜ਼ਮੀਨਾਂ, ਉਲਟ ਦੀਪ ਅੰਬਰ ।
ਤੇਰੇ ਸਾਹਮਣੇ ਕੀ ਸੁਨਹਿਰੀ ਅਡੰਬਰ ।

............

ਮਸੰਦਾਂ ਦੇ ਤਾਜਾ ਦੀ ਮਿੱਟੀ ਉਡਾਦੇ ।

ਜਗਾ ਦੇ ਹਿਮਾਲਾ ਦੀ ਸਰਦੀ ਜਗਾਦੇ ।

ਹਰਕਤ-ਹੀਣ ਹੱਥ 'ਤੇ ਹੱਥ ਧਰ ਕੇ ਬੈਠਣਾ ਬਾਵਾ ਲਈ ਜਿਊਣ ਦੇ ਅਰਥ ਨਹੀਂ ਰਖਦਾ ਤੇ ਨਾ ਹੀ ਅਜਿਹੇ ਜਿਊਣ ਵਿਚੋਂ ਉਸ ਨੂੰ ਸੁਆਦ ਆਉਂਦਾ ਹੈ :

ਕੋਈ ਸੁਆਦ ਨਹੀਂ ਤਾਰਿਆਂ ਦੀ ਧਰਤੀ ਤੇ ।
ਅਨੰਦ ਜੀਣ ਦਾ ਹੈ ਪਾਰਿਆਂ ਦੀ ਧਰਤੀ ਤੇ ।

''ਪਾਰਿਆਂ ਦੀ ਧਰਤੀ'' ਦੀ ਤੜਪਣ ਤੇ ਭਟਕਣ ਉਦੇਸ਼-ਹੀਨ ਨਹੀਂ ਸਗੋਂ ਮਾਨਵ ਪ੍ਰੇਮ ਤੇ ਮਾਨਵਤਾ ਦੇ ਦੁਖਾਂ ਦੀ ਤੜਪਣ ਹੈ ਜਿਸ ਤੋਂ ਕੋਰਾ ਜਿਊਂਦਾ ਵਿਅਕਤੀ ਵੀ ਮੁਰਦਾ ਹੈ :

ਇਕ ਜ਼ਖ਼ਮ, ਕੋਈ ਉਮੰਗ, ਇਕ ਢੂੰਡ ਭਾਲ,
ਤੜਪ ਤੋਂ ਬਿਨ ਮੌਤ ਹੈ ਜੀਵਨ ਨਹੀਂ
ਤੜਪ ਤੋਂ ਬਿਨ ਲਾਸ਼ ਹੈ ਹਰ ਆਦਮੀ ।

ਤੇ ਇਸ ਤਰ੍ਹਾਂ ਦਾ ਤੁਰਿਆ ਫਿਰਦਾ ਮਰਦਾ ਆਪਣੇ ਤੋਂ ਦੂਜਿਆਂ ਲਈ ਕੀ ਕਰੇਗਾ ? ਜਦ ਕਿ ਬਾਵਾ ਤਾਂ ਸਮਝਦਾ ਹੈ ਕਿ ਬੰਦਾ ਹੀ ਬੰਦੇ ਦਾ ਮੁਕਤੀ-ਦਾਤਾ ਹੈ । ਈਸ਼ਵਰ, ਕੁਰਬਾਨੀਆਂ ਬਾਵੇ ਦੀਆਂ ਨਜ਼ਰਾਂ ਵਿੱਚ ਪਾਖੰਡ ਹਨ :

ਇਹ ਈਸ਼ਵਰ ਪਾਖੰਡ ਤੇ ਕੁਰਬਾਨੀਆਂ ਪਾਖੰਡ,
ਹੈ ਆਦਮੀ ਦਾ ਅਸਲ 'ਚ ਦਾਰੂ ਹੀ ਆਦਮੀ ।

ਨਿਰਾ ਪਖੰਡ ਹੀ ਨਹੀਂ ਸਗੋਂ ਇਹ ਇਕ ਤਰ੍ਹਾਂ ਨਾਲ ਸਰਮਾਏਦਾਰੀ ਦੇ ਹੱਥ ਠੋਕੇ ਹਨ । ਜਗਤ ਨੂੰ ਨਾਸ਼ਵਾਨ ਦੱਸ ਕੇ ਮਨੁੱਖ ਨੂੰ ਘੋਲ ਵੱਲੋਂ ਮੋੜਦੇ ਹਨ । ਬਾਵੇ ਲਈ ਨਾ ਤਾਂ ਜਗਤ ਮਿਥਿਆ ਹੈ ਤੇ ਨਾ ਹੀ ਘੋਲ ਅਰਥ-ਹੀਨ ਹੈ । ਉਹ ਤਾਂ ਚੰਗੀ ਤਰ੍ਹਾਂ ਸਰਮਾਏਦਾਰੀ ਦੇ ਇਹਨਾਂ ''ਸਨਮਾਨਿਤ ਥੰਮਾਂ'' ਦੀਆਂ ਨੀਂਹਾਂ ਨੰਗੀਆਂ ਕਰਦਾ ਹੈ :

''ਜਗਤ ਕੁਝ ਨਹੀਂ'', ਇਹ ਸ਼ਬਦ ਕਹਿਣ ਵਾਲਾ,
ਉਹ ਅਣਜਾਣੇ ਜਾਣੇ ਹੈ ਸ਼ਾਹਾਂ ਦਾ ਸਾਥੀ ।
ਗਰਬੀ, ਗੁਲਾਮੀ ਵਧੀ ਏਸ ਤੋਂ ਹੀ ।

ਅਗਲੀ ਗੱਲ ਆਉਂਦੀ ਹੈ ਸੰਸਾਰ-ਅਮਨ ਦੀ । ਸੰਸਾਰ ਅਮਨ ਦੇ ਮਸਲੇ ਨੂੰ ਲੈ ਕੇ ਵੀ ਸਮਾਜਵਾਦੀਆਂ ਉੱਤੇ ਕਈ ਤਰ੍ਹਾਂ ਦੇ ਹਮਲੇ ਕੀਤੇ ਜਾਂਦੇ ਹਨ । ਇਸ

ਸਬੰਧੀ ਪਹਿਲੀ ਗੱਲ ਤਾਂ ਇਹ ਹੈ ਕਿ ਇਹ ਹਮਲੇ ਬੇ-ਬੁਨਿਆਦ ਹਨ। ਕੋਈ ਵੀ ਸਮਾਜਵਾਦੀ ਇਸ ਸਚਾਈ ਤੋਂ ਮੁਨਕਰ ਨਹੀਂ ਕਿ ਜੰਗ ਤਬਾਹਕੁਨ ਹੈ ਤੇ ਅਮਨ ਸਭ ਤੋਂ ਵੱਡੀ ਲੋੜ ਹੈ। ਚਰਚਾ ਸ਼ੁਰੂ ਹੁੰਦੀ ਹੈ ਤਾਂ ਇਸ ਗੱਲ 'ਤੇ ਕਿ ਅਮਨ ਰਹਿ ਕਿਵੇਂ ਸਕਦਾ ਹੈ? ਜਿੱਥੋਂ ਤਕ ਅਮਨ ਦੀ ਲੋੜ ਹੈ ਬਾਵਾ ਵੀ ਸਮਾਜਵਾਦੀ ਯਥਾਰਵਾਦੀ ਹੋਣ ਦੇ ਨਾਤੇ ਕਿਸੇ ਤੋਂ ਪਿੱਛੇ ਨਹੀਂ:

ਇਹ ਜੰਗ ਮੌਤ ਹੈ ਮਾਨਵ ਦੀ ਉੱਤੀ ਦੇ ਲਈ
ਜ਼ਮਾਨਾ ਜਾਗ ਪਏ ਕਾਸ਼ ਸ਼ਾਂਤੀ ਦੇ ਲਈ।

...............

ਹਰ ਬਿਪਤਾ ਵਿੱਚ ਗੀਤ ਰਚਾਂਗੇ ਅਮਨ ਲਈ

...............

ਸਭ ਦੇਵਤੇ ਫਰੇਬ ਨੇ ਇਕ ਅਮਨ ਤੋਂ ਬਿਨਾ
ਤਲਵਾਰ ਦਾ ਹੀ ਰਾਜ ਹੈ ਜਦ ਤਕ ਜਹਾਨ 'ਤੇ
ਹਰ ਦਮ ਮੁਸੀਬਤਾਂ ਹੀ ਨੇ ਖ਼ਲਕਤ ਦੀ ਜਾਨ 'ਤੇ।

ਰਹੀ ਅਮਨ ਰੱਖਣ ਦੀ ਗੱਲ। ਕੋਈ ਅਲਾਦੀਨ ਦਾ ਚਰਾਗ ਤਾਂ ਹੈ ਨਹੀਂ ਜਿਸ ਨਾਲ ਸਭ ਦੇ ਕੰਨਾਂ ਵਿੱਚ ਅਮਨ ਦੀ ਫੂਕ ਵੱਜ ਜਾਵੇ। ਸੰਸਾਰ ਦੋ ਧੜਿਆਂ ਵਿੱਚ ਵਿਭਾਜਿਤ ਹੈ। ਇੱਕ ਧੜਾ ਦੂਜੇ ਦੀ ਲੂਟ ਖਸੁਟ ਕਰ ਰਿਹਾ ਹੈ। ਕੀ ਕੋਈ "ਸਹਿਹੋਂਦ" ਇਸ ਲੁਟ ਖਸੁੱਟ ਨੂੰ ਖਤਮ ਕਰ ਸਕਦੀ ਹੈ? ਜਦ ਤਕ ਸਰਮਾਏ-ਦਾਰੀ ਕਾਇਮ ਰਹੇਗੀ ਲੜਾਈ ਦਾ ਖਤਰਾ ਰਹੇਗਾ। ਕਿਉਂ ਜੁ ਸਰਮਾਏਦਾਰ ਨੇ ਕਬਜ਼ਾ ਕਰਨਾ ਹੈ ਤੇ ਦੂਜਿਆਂ ਦੇ ਹੱਕਾਂ 'ਤੇ ਛਾਪਾ ਮਾਰਨਾ ਹੈ ਤੇ ਪ੍ਰੋਲੇਤਾਰੀ ਨੇ ਹੱਕਾਂ ਲਈ ਡਟਣਾ ਹੈ। ਫਿਰ ਤੇ ਚਾਹੀਦਾ ਹੈ ਕਿ ਸਾਰੀਆਂ ਸੋਸ਼ਲਿਸਟ ਤਾਕਤਾਂ ਇਸੇ ਅਧਾਰ 'ਤੇ ਇਕੱਠੀਆਂ ਹੋ ਕੇ ਸਰਮਾਏਦਾਰੀ ਦਾ ਖਾਤਮਾਂ ਕਰਨ। ਇਕੱਠ ਅੱਗੇ ਸਰਮਾਏਦਾਰੀ ਖੜ੍ਹੇਗੀ ਨਹੀਂ। "ਸਹਿਹੋਂਦ" ਨੇ ਇਹ ਮਸਲਾ ਹੱਲ ਨਹੀਂ ਕਰਨਾ। ਵੀਅਤਨਾਮ, ਕਿਊਬਾ, ਡੋਮਿਨਿਕਾ ਗਣਰਾਜ ਤੇ ਹੋਰ ਕਿਤਨੇ ਹੀ ਦੇਸਾਂ ਵਿੱਚ ਜੋ ਕੁਝ ਹੋਇਆ ਹੈ ਜਾਂ ਹੋ ਰਿਹਾ ਹੈ ਉਸ ਤੋਂ ਕੁਝ ਭੁਲਿਆ ਨਹੀਂ। ਫਿਰ ਤੇ ਬਾਵੇ ਦੀ "ਖਿਚਣੀ ਤਲਵਾਰ ਹੱਕ ਦੇ ਵਾਸਤੇ.........ਹੈ ਅਸਲ ਇਨਸਾਫ ਇਹ" ਵਾਲੀ ਗੱਲ ਹੀ ਅਮਨ ਕਾਇਮ ਕਰਨ ਦੇ ਸਮਰਥ ਹੋ ਸਕਦੀ ਹੈ। ਗਲਤ

ਸਿਧਾਂਤਾਂ 'ਤੇ ਉਪਰੋਂ ਉਪਰੋਂ ਸੰਸਾਰ ਅਮਨ ਦਾ ਢੰਗ ਰਚ ਕੇ ਤੀਜੇ ਚੌਥੇ ਹਿਸੇ ਦੇ ਹਥਿਆਰਾਂ ਦਾ ਖਾਤਮਾ ਕਰਨ ਨਾਲ ਜੰਗ ਨਹੀਂ ਰੁਕ ਸਕਦੀ। ਸਰਮਾਏਦਾਰੀ ਸਮਾਜਵਾਦ ਦੀ ਦੁਸ਼ਮਣ ਹੈ। ਸਮਾਜਵਾਦ ਨਾਲ ਕੋਈ ਸਮਝੌਤਾ ਇਹ ਕਰੇਗੀ ਨਹੀਂ। ਕੇਵਲ ਉਹੋ ਕਰੇਗੀ ਜਿਸ ਵਿੱਚ ਉਸ ਨੂੰ ਲਾਭ ਹੋਵੇਗਾ ਤੇ ਜਿਸ ਵਿੱਚ ਸਰਮਾਏਦਾਰੀ ਨੂੰ ਲਾਭ ਹੋਵੇਗਾ ਉਹ ਸਮਾਜਵਾਦ ਦੀ ਗੱਲ ਕਿਵੇਂ ਹੋਵੇਗੀ ? ਨਿਰਾ ਇਹੋ ਹੀ ਨਹੀਂ ਸਰਮਾਏਦਾਰੀ ਨੇ ਲੜਾਈ ਦਾ ਦੋਸ਼ ਵੀ ਉਹਨਾਂ ਸਿਰ ਥੱਪਣਾ ਹੈ ਜੋ ਅਮਨ ਚਾਹੁੰਦੇ ਹਨ, ਪਰ ਨਾਲ ਹੀ ਆਪਣੇ ਹੱਕ ਵੀ ਮੰਗਦੇ ਹਨ :

ਫਰੇਬਕਾਰ ਇਹ ਰਾਜੇ ਅਮੀਰ ਧਨ ਵਾਲੇ।
ਕਦਮ ਕਦਮ ਮੇਰਾ ਰੋਕਣਗੇ ਇਹ ਯਤਨ ਵਾਲੇ।

..........

ਦਬਾਇਆ ਜਾਏਗਾ ਸਾਨੂੰ ਮਿਟਾਇਆ ਜਾਏਗਾ।
ਅਸਾਂ ਨੂੰ ਫੇਰ ਵੀ ਖੂਨੀ ਬਣਾਇਆ ਜਾਏਗਾ।
ਅਸੀਂ ਜੋ ਚਾਹੁੰਦੇ ਹਾਂ ਹਰਦਮ ਅਮਨ ਜ਼ਮਾਨੇ ਤੇ।
ਅਸੀਂ ਜੋ ਚਾਹੁੰਦੇ ਹਾਂ ਇਨਸਾਫ ਦਾਣੇ ਦਾਣੇ ਤੇ।
ਹੁਕਮ ਦੀ ਜੀਭ ਤੋਂ ਪਾਪੀ ਬਣਾਇਆ ਜਾਏਗਾ।
ਸਦਾ ਗਰੀਬ ਨੂੰ ਦੋਸ਼ੀ ਬਣਾਇਆ ਜਾਏਗਾ।

ਸੋ ਹੱਕ ਦੇ ਲਈ ਡਟਣਾ ਜੰਗ ਕਰਨਾ ਨਹੀਂ ਸਗੋਂ ਮਨੁੱਖਤਾ ਦੇ ਭਲੇ ਲਈ ਸਵੈ ਦੀ ਕੁਰਬਾਨੀ ਦੇਣਾ ਹੈ ਤੇ ਮਨੁੱਖਤਾ ਦੇ ਘਾਤਕਾਂ ਦਾ ਸਰਵਨਾਸ਼ ਕਰਨਾ ਹੈ :

ਮੇਰੀ ਪੁਕਾਰ ਦੀ ਹਲ ਚਲ ਮਨੁੱਖਤਾ ਦੇ ਲਈ।
ਮੇਰੀ ਤਲਾਸ਼ ਦਾ ਰੌਲਾ ਵੀ ਹੈ ਦਵਾ ਦੇ ਲਈ।

ਇਹ ਤਲਾਸ਼; ਇਹ ਹਲ ਚਲ ਅਸਲ ਵਿੱਚ ਇੱਕ ਅਜਿਹਾ ਨਿਜ਼ਾਮ ਕਾਇਮ ਕਰਨ ਲਈ ਹੈ, ਜਿਸ ਨੂੰ ਅਸੀਂ ਲੇਖ ਦੇ ਅਰੰਭ ਵਿਚ "ਨਵੇਂ ਸਮਾਜ ਦੀ ਇਕ ਤਸ-ਵੀਰ" ਆਖਿਆ ਸੀ। ਇੱਕ ਸਮਾਜਵਾਦੀ ਯਥਾਰਥਵਾਦੀ ਦਾ ਹਰ ਯਤਨ ਇੱਕ ਸਮਾਜਵਾਦੀ ਸਮਾਜ ਕਾਇਮ ਕਰਨ ਦਾ ਹੁੰਦਾ ਹੈ। ਬਾਵਾ ਸਮਾਜ ਦੀ ਤੋਰ ਨੂੰ ਸਮਝਦਾ ਹੋਇਆ ਅਮਲ ਤੇ ਪਰਿਵਰਤਣ ਨੂੰ ਸਦੀਵ ਮੰਨ ਕੇ ਇੱਕ ਅਜੇਹੇ ਸਮਾਜ

ਦੀ ਕਲਪਨਾ ਕਰਦਾ ਹੈ ਜਿਥੇ

ਹੈ ਯੁਗਾਂ ਤੋਂ ਕਲਪਨਾ ਇਨਸਾਨ ਦੀ
ਐਸਾ ਇੱਕ ਹੋਵੇ ਬਹਿਸ਼ਤ
ਜਿਸ 'ਚ ਹੋਵੇ ਆਦਮੀ ਹਰ ਆਦਮੀ
ਸਮੇਂ ਨੂੰ ਲੋੜ ਹੈ ਅੱਜ ਉਸ ਮਿਲਾਪ ਜੀਵਨ ਦੀ।
ਕੋਈ ਬੇਗਾਨਾ ਨਹੀਂ ਜਿਸ ਬਿਰਾਦਰੀ ਦੇ ਲਈ।

ਬਾਵੇ ਦਾ ਕਵੀ ਮਨ ਧਰਤੀ ਦੇ ਇਸ ਬਹਿਸ਼ਤ ਦੇ ਸੁੱਪਨੇ ਨੂੰ ਹੋਰ ਵੀ ਆਦਰਸ਼ਿਆ ਕੇ ਪੇਸ਼ ਕਰਦਾ ਹੈ :

ਕੁਹਜ ਨਾ ਆਏ ਨਜ਼ਰ
ਭੁੱਖ ਨਾ ਆਏ ਨਜ਼ਰ
ਰੂਹ ਨਾ ਪਿਆਸੀ ਰਹੇ
ਆਤਮਾ ਨਾ ਲੋੜ ਤੋਂ ਹੋਵੇ ਉਦਾਸ
ਆਏ ਕੋਈ ਆਸ ਨਾ ਮਰਦੀ ਨਜ਼ਰ
ਨਜ਼ਰ ਨਾ ਆਏ ਕਿਤੇ ਕੋਈ ਫਕੀਰ
ਹੱਕ ਦੇ ਸੂਰਜ ਨੂੰ ਨਾ ਉੱਚੇ ਮਕਾਨ
ਰੋਕ ਰੱਖਣ ਝੁਗੀਆਂ ਵੱਲ ਜਾਣ ਤੋਂ
ਕੋਈ ਬੀਜੇ ਫਲ, ਨਾ ਖਾ ਜਾਏ ਕੋਈ
ਰਾਜ ਹੋਵੇ ਆਦਮੀਅਤ ਦਾ ਸਦਾ।

ਨਿਰਸੰਦੇਹ ਉਸ ਦਾ ਇਹ ਸੁੱਪਨਾ ਕਾਵਿਆਤਮਕ ਹੈ ਪਰ ਇਸ ਵਿਚ ਸ਼ੱਕ ਨਹੀਂ ਕਿ ਅਜਿਹਾ ਬਹਿਸ਼ਤ ਸੰਭਵ ਹੈ, ਜੇਕਰ ਆਰਥਿਕਤਾ ਦੇ ਪਾੜੇ ਨੂੰ ਦੂਰ ਕਰਕੇ ਚੰਗੇਰੇ ਸਮਾਜ ਦੀ ਸਿਰਜਣਾ ਦਾ ਨਿਸ਼ਾਨਾ ਮਿਥ ਲਿਆ ਜਾਏ।

ਇਹੋ ਇੱਕ ਕਾਰਨ ਹੈ ਜੋ ਇਸ ਸੁੱਪਨੇ ਵਿੱਚ ਸਕਾਰਤਾ ਦੇ ਦਰਸ਼ਨ ਕਰਵਾਉਂਦਾ ਹੈ। ਨਾਲ ਹੀ ਵਿਸ਼ਵਾਸ ਵੀ ਜਗਾਉਂਦਾ ਹੈ ਕਿ ਕਿਉਂਕਿ ਮਨੁੱਖ ਸੁਭਾਅ ਵਜੋਂ ਆਪਣੀ ਹਰ ਤਰ੍ਹਾਂ ਨਾਲ ਬਿਹਤਰੀ ਚਾਹੁੰਦਾ ਹੈ ਸੋ ਯਕੀਨਨ ਹੀ ਉਹ ਇਸ ਬਿਹਤਰੀ ਵਾਲੇ ਸਮਾਜ ਵੱਲ ਵਧੇਗਾ। ਸ਼ਾਇਦ ਇਹੋ ਅਧਾਰ ਹੈ ਜਿਸ ਉੱਤੇ ਬਾਵਾ ਸਮਾਜਵਾਦ ਦੀ ਨਿਸ਼ਚਿਤ ਆਮਦ ਦੀ ਗੱਲ ਕਰਦਾ ਹੈ :

'ਮੇਰਾ' ਯੁਗ ਆਇਆ ਹੈ ਕੋਈ ਰੋਕ ਪਾ ਸਕਦਾ ਨਹੀਂ।
ਇਸ 'ਮਹਾਰਾਣੀ' ਦੀ ਹਸਤੀ ਨੂੰ ਬਚਾ ਸਕਦਾ ਨਹੀਂ।
ਕੋਈ ਪਰਬਤ, ਚੰਨ ਦੀ ਦੀਵਾਰ, ਯਖ ਸਾਗਰ ਕੋਈ,
ਕੋਈ ਮੇਰੇ ਪੈਰ ਦੀ ਜ਼ੰਜ਼ੀਰ ਹੋ ਸਕਦਾ ਨਹੀਂ।

.........

ਰਹਿ ਨਹੀਂ ਸਕਦਾ ਕੋਈ ਸਨਮੁੱਖ ਮੇਰੇ ਪਹਿਲਾ ਨਿਜ਼ਾਮ
ਜਗਤ ਵਿਚ ਹੋਣਾ ਹੈ ਆਮ
ਮੈਂ ਅਸੂਲਾਂ ਦੀ ਸਚਾਈ ਹੀ ਤੋਂ ਹੋ ਜਾਣਾ ਏ ਆਮ
ਰਹਿ ਨਹੀਂ ਸਕਦੀ ਕਦੀ ਕੁਦਰਤ ਤਰਕੀ ਰੋਕ ਕੇ
ਮੇਰੇ ਪਿਛੇ ਹੋਰ ਹੈ ਇੱਕ ਮਿਹਰ ਦੀ ਬਾਰਿਸ਼ ਅਜੇ
ਉਸ ਤੋਂ ਪਿੱਛੋਂ ਹੋਰ ਹੋ ਸਕਦਾ ਏ ਰਹਿਮਤ ਦਾ ਨਿਜ਼ਾਮ
ਸੂਝ ਇਨਸਾਨੀ ਕਿਸੇ ਦੀ ਰਹਿ ਨਹੀਂ ਸਕਦੀ ਗ਼ੁਲਾਮ
ਜ਼ਿੰਦਗਾਨੀ ਨੂੰ ਸਦੀਵੀ ਬੇੜੀਆਂ ਕੋਈ ਨਹੀਂ
ਜ਼ਿੰਦਗੀ ਦੇ ਸੁੱਪਨਿਆਂ ਦੀ ਮੈਂ ਹਾਂ ਇਕ ਤਸਵੀਰ ਹੀ।

''ਮਿਹਰ ਦੀ ਬਾਰਿਸ਼'' ਤੇ ''ਰਹਿਮਤ ਦਾ ਨਿਜ਼ਾਮ'' ਸ਼ਾਇਦ ਸਮਾਜਵਾਦ ਦੀ ਅਗਲੀ ਪੌੜੀ ਸਾਮਵਾਦ ਵੱਲ ਇਸ਼ਾਰਾ ਹੈ।

ਰੂਸ ਦੀ ਕ੍ਰਾਂਤੀ ਉਪਰੰਤ ਬਾਵੇ ਨੇ ਦਾਅਵਾ ਕੀਤਾ ਸੀ :

ਇੱਕ ਵਾਰ ਆਇਆ ਕਈ ਵਾਰ ਆਏਗਾ।

ਉਪਰੰਤ ਉਸ ਦਾ ਇਹ ਦਾਅਵਾ ਸੱਚਾ ਹੋਣ ਵੱਲ ਹੀ ਵਧਿਆ ਹੈ ਤੇ ਅੱਜ ਦੁਨੀਆਂ ਭਰ ਦੇ ਸਾਮਰਾਜਵਾਦ ਨੂੰ ਖਤਰਾ ਬਣ ਗਿਆ ਹੈ।

ਬਾਵਾ ਸਹੀ ਅਰਥਾਂ ਵਿੱਚ ਸਮਾਜਵਾਦੀ ਪ੍ਰਗਤਿਵਾਦੀ ਕਵੀ ਹੈ ਤੇ ਇਹਨਾਂ ਸਭ 'ਅਪਣੀ ਧੁਨ' ਦੇ ਢੋਲ ਪਿਟਣ ਵਾਲਿਆਂ ਵਿੱਚ ਵੀ ਉਹ ਆਪਣੇ ਲਕਸ਼ ਵੱਲ ਵਧ ਰਿਹਾ ਹੈ :

'ਹੁਣ' ਦੇ ਕਾਲੇ ਪਾਣੀ ਵਿੱਚ
ਜਦ ਹੈ ਜਗ ਆਪਣੀ ਧੁਨ ਵਿੱਚ
ਕਿਉਂ ਆਪਣਾ ਲਕਸ਼ ਭੁਲਾਵਾਂ ।
ਮੈਂ ਆਸ ਨਗਰ ਵੱਲ ਜਾਵਾਂ ।

ਤੇ ਇਸ ਆਸ ਨਗਰ ਵੱਲ ਵਧ ਰਹੇ ਨੂੰ ਉਸ ਨੂੰ ਆ ਰਹੇ ਰਸਤੇ ਉੱਤੇ ਠੰਡੀ ਛਾਂ ਦੇ ਹੀ ਦਰਸ਼ਨ ਹੁੰਦੇ ਹਨ :

ਮੁੜ ਮੁੜ ਦੇਖ ਨਾ ਪਿਆ ਪਿਛਾਂਹ
ਲੰਘ ਗਈ ਲੰਘ ਜਾਏ
ਅਗੇ ਹੋਰ ਹੈ ਠੰਡੀ ਛਾਂ ।

— — —

## ਰਹੱਸਵਾਦ ?

ਆਦਿ ਮਾਨਵ ਕਿਉਂ ਜੁ ਵਧੇਰੇ ਚੇਤੰਨ ਨਹੀਂ ਸੀ ਇਸ ਕਰਕੇ ਉਹ ਆਲੇ ਦੁਆਲੇ ਦੀਆਂ ਪ੍ਰਕ੍ਰਿਤਕ ਸ਼ਕਤੀਆਂ ਤੋਂ ਭੈ ਖਾਂਦਾ ਤੇ ਪ੍ਰਭਾਵਿਤ ਹੀ ਹੁੰਦਾ ਸੀ । ਹੌਲੀ ਹੌਲੀ ਉਸ ਇਨ੍ਹਾਂ ਬਾਰੇ ਸੋਚਣਾ ਅਰੰਭਿਆ । ਜੋ ਕੁਝ ਥੋੜਾ ਬਹੁਤ ਉਸ ਦੀ ਸਮਝ ਵਿੱਚ ਆ ਜਾਂਦਾ ਉਸ ਨੂੰ ਉਹ ਵਰਤ ਲੈਂਦਾ ਤੇ ਵਿਉਂਤ ਲੈਂਦਾ। ਪੱਥਰਾਂ ਹੱਡੀਆਂ ਦੇ ਹਥਿਆਰ ਸਭ ਇਸੇ ਦਾ ਸਿੱਟਾ ਹਨ ਤੇ ਜੋ ਕੁਝ ਉਸ ਦੀ ਸਮਝ ਵਿੱਚ ਨਾ ਆਉਂਦਾ ਉਹ ਉਸ ਤੋਂ ਭੈ ਖਾਣ ਲੱਗ ਪੈਂਦਾ । ਹੌਲੀ ਹੌਲੀ ਚੇਤਨਾ ਦੇ ਵਿਕਾਸ ਦੇ ਮੁੱਢਲੇ ਸਮਿਆਂ ਵਿੱਚ ਉਸ ਦਾ ਇਹ ਭੈ ਪੂਜਾ ਵਿੱਚ ਬਦਲ ਗਿਆ । ਇਸ ਤਰ੍ਹਾਂ ਆਲੇ ਦੁਆਲੇ ਨੂੰ ਜਾਣਨ ਦੀ ਵ੍ਰਿਤੀ ਮਨੁੱਖ ਦੀਆਂ ਮੁੱਢਲੀਆਂ ਵ੍ਰਿਤੀਆਂ ਵਿੱਚੋਂ ਹੈ । ਮੁੱਢ ਵਿੱਚ ਮਨੁੱਖ ਦੇ ਮਨ ਵਿੱਚ ਕੇਵਲ "ਕੀ ਹੈ ?" ਦਾ ਪ੍ਰਸ਼ਨ ਹੀ ਪ੍ਰਧਾਨ ਸੀ ਬਾਅਦ ਵਿੱਚ ਇਸ ਦੇ ਨਾਲ "ਕਿਉਂ ਹੈ ?" ਦਾ ਪ੍ਰਸ਼ਨ ਵੀ ਮਿਲ ਗਿਆ । ਇਥੇ ਆ ਕੇ ਉਸ ਨੂੰ ਇਹ ਫੁਰਿਆ ਕਿ ਇਹ ਸਾਰੀ ਪ੍ਰਕ੍ਰਿਤੀ ਦੇ ਉਪਰ ਕੋਈ ਅਜਿਹੀ ਸ਼ਕਤੀ ਹੈ ਜੋ ਇਸ ਨੂੰ ਤੋਰਦੀ ਹੈ । ਧਾਰਮਿਕ ਨੇਤਾਵਾਂ ਨੇ ਇਸ ਸ਼ਕਤੀ ਨੂੰ ਰੱਬ ਜਾਂ ਪ੍ਰਮਾਤਮਾ ਦਾ ਨਾਮ ਦਿੱਤਾ ਤੇ ਮਨੁੱਖ ਤੇ ਬਾਕੀ ਸਾਰੀ ਪ੍ਰਕ੍ਰਿਤੀ ਨੂੰ ਉਸੇ ਰੱਬ ਦੀ ਰਚਨਾ ਦੱਸਿਆ । ਪਰ ਕੀ ਹੈ ? ਤੇ ਕਿਉਂ ਹੈ ? ਦੇ ਪ੍ਰਸ਼ਨ ਤਾਂ ਮਨੁੱਖੀ ਮਨ 'ਚੋਂ ਨਹੀਂ ਮਰਦੇ । ਫੇਰ ਇਹ ਸਮੱਸਿਆ ਖੜੀ ਹੋ ਗਈ ਕਿ ਇਹ 'ਰੱਬ ਕਿਸ ਸ਼ੈ ਦਾ ਨਾਮ ਹੈ ? ਠੋਸ ਹੈ ? ਕਿੱਥੇ ਰਹਿੰਦਾ ਹੈ ? ਇਹ ਕਿਸ ਨੇ ਬਣਾਇਆ ਹੈ ?' ਵੱਖ ਵੱਖ ਧਰਮਾਂ ਨੇ ਇਸ ਦੇ ਵੱਖਰੇ ਵੱਖਰੇ ਉੱਤਰ ਦਿੱਤੇ । ਕਿਸੇ ਨੇ ਇਸ ਨੂੰ ਨਿਰਾਕਾਰ ਆਖਿਆ, ਕਿਸੇ ਨੇ ਸਾਕਾਰ ਤੇ ਕਿਸੇ ਨੇ ਇਸ ਦੇ ਦੋਵੇਂ ਰੂਪ ਮੰਨੇ । ਕਿਸੇ ਨੇ ਇਸ ਦਾ ਸਥਾਨ 'ਚੌਦਾਂ ਤਬਕਾਂ ਤੋਂ ਉਪਰ' ਦੱਸਿਆ, ਕਿਸੇ 'ਸੱਤਾਂ' ਤੋਂ । ਕੁਝ ਦੁਆਰਾ ਇਸ ਦੀ ਉਪਜ ਇਸ ਦੇ ਆਪਣੇ ਆਪ ਤੋਂ ਹੀ ਦੱਸੀ ਗਈ ਕਿਉਂ ਜੁ ਜੇ ਕਿਸੇ ਹੋਰ ਦੁਆਰਾ ਇਸ ਦੀ ਉਪਜ ਦੱਸੀ ਜਾਂਦੀ

ਤਾਂ ਫਿਰ ਇਹ ਪ੍ਰਸ਼ਨ ਖੜ੍ਹਾ ਹੋ ਜਾਣਾ ਸੀ ਕਿ ਉਹ ਸ਼ਕਤੀ ਕੀ ਹੈ ਤੇ ਫਿਰ ਉਸ ਤੋਂ ਅਗਾਂਹ–ਇਸ ਤਰ੍ਹਾਂ ਇਸ ਸਿਲਸਿਲੇ ਨੇ ਉਹੋ 'ਪਹਿਲੋਂ ਮੁਰਗੀ ਹੋਈ ਕਿ ਅੰਡਾ' ਵਾਲਾ ਰੂਪ ਅਖਤਿਆਰ ਕਰ ਜਾਣਾ ਸੀ। ਕੁਝ ਮੱਤ ਅਜਿਹੇ ਵੀ ਹੋਏ ਜਿਨ੍ਹਾਂ ਰੱਬ ਦੀ ਹਸਤੀ ਮੰਨਣ ਤੋਂ ਉੱਕਾ ਇਨਕਾਰ ਕੀਤਾ ਤੇ ਕਿਸੇ ਅਜਿਹੇ ਨਿਯਮ ਦੀ ਕਲਪਣਾ ਕੀਤੀ ਜਿਸ ਅਧੀਨ ਪ੍ਰਕ੍ਰਿਤੀ ਦਾ ਕਾਰੋਬਾਰ ਚਲਦਾ ਹੈ ਤੇ ਰਚਨਾ ਹੁੰਦੀ ਹੈ। ਧਾਰਮਿਕ ਵਿਚਾਰਾਂ ਵਾਲਿਆਂ ਵਲੋਂ ਅਜਿਹੇ ਲੋਕਾਂ ਦਾ ਕਰੜਾ ਵਿਰੋਧ ਕੀਤਾ ਗਿਆ। ਕਿਉਂਕਿ ਇਸ ਤਰ੍ਹਾਂ ਉਹਨਾਂ ਦੇ ਰਚਾਏ ਢਾਂਚੇ ਨੂੰ ਸੱਟ ਪਹੁੰਚਦੀ ਸੀ। ਧਰਮ ਵਾਲਿਆਂ ਕੁਝ ਢਕੌਂਸਲੇ ਰਚ ਕੇ ਫੁਰਮਾਨ ਨਾਮੇ ਰਚੇ ਤੇ ਉਹਨਾਂ ਨੂੰ ਰੱਬੀ ਵਾਣੀ ਦੇ ਰੁਤਬੇ ਦਿੱਤੇ। ਇਹ ਸਭ ਇਸੇ ਕਰਕੇ ਸੀ ਕਿ ਘੱਟ ਚੇਤੰਨ ਮਨੁੱਖਾਂ ਦੇ ਮਨਾਂ ਨੂੰ ਕਿਵੇਂ ਨਾ ਕਿਵੇਂ ਅਧੀਨ ਕਰਕੇ ਲੁੱਟਿਆ ਜਾਵੇ। ਜੋ ਇਨ੍ਹਾਂ ਫੁਰਮਾਨਾਂ ਦੇ ਜ਼ਰਾ ਜਿਤਨਾ ਵੀ ਉਲਟ ਚਲਦਾ ਸੀ ਉਸ ਨੂੰ ਕਾਫ਼ਰ ਦਾ ਫ਼ਤਵਾ ਦੇ ਕੇ ਮਾਰ ਦਿੱਤਾ ਜਾਂਦਾ ਸੀ। ਪ੍ਰਸਿੱਧ ਵਿਗਿਆਨੀ ਗਲੀਲੀਓ ਨੇ ਧਰਤੀ ਨੂੰ ਗੋਲ ਆਖ ਕੇ ਬਾਈਬਲ ਦੇ ਫੁਰਮਾਨ ਦੇ ਉਲਟ ਆਖ ਦਿੱਤਾ ਸੀ ਤੇ ਇਸ ਦੇ ਬਦਲੇ ਵਿੱਚ ਉਸ ਨੂੰ ਫਾਂਸੀ ਚਾੜ੍ਹ ਦਿੱਤਾ ਗਿਆ ਸੀ। ਇਹੋ ਜਿਹੀਆਂ ਮਿਸਾਲਾਂ ਲੱਗ ਪੱਗ ਸਾਰੇ ਮੁਲਕਾਂ ਦੇ ਇਤਿਹਾਸਾਂ ਵਿੱਚੋਂ ਲੱਭੀਆਂ ਜਾ ਸਕਦੀਆਂ ਹਨ।

ਜਿਉਂ ਜਿਉਂ ਧਰਮ ਸੰਗਠਿਤ ਤੇ ਪੱਕੇ ਪੈਰੀਂ ਹੁੰਦਾ ਗਿਆ ਆਮ ਲੋਕਾਂ ਲਈ ਹਾਨੀਕਾਰਕ ਹੁੰਦਾ ਗਿਆ। ਧਰਮ ਦੁਆਰਾ ਰੱਬ ਆਦਿ ਦੇ ਪ੍ਰਸ਼ਨ ਨੂੰ ਹੋਰ ਵੀ ਗੁੰਝਲਦਾਰ ਬਣਾਇਆ ਗਿਆ ਕਿਉਂਕਿ ਇਸ ਦਾ ਭਲਾ ਹੀ ਇਸ ਵਿੱਚ ਸੀ। ਇਸ ਤਰ੍ਹਾਂ ਧਾਰਮਿਕ ਨੇਤਾ ਰੱਬ ਤੇ ਜੀਵ ਵਿਚਕਾਰ ਆਪਣੇ ਆਪ ਵਿਚੋਲੇ ਬਣ ਬੈਠੇ। 'ਵਿਚੋਲਿਆਂ' ਦਾ ਮੰਤਵ ਸੀ ਆਪਣਾ ਟੁਕੜਾ ਚਲਦਾ ਰੱਖਣਾ ਤੇ ਭੋਲੇ ਲੋਕਾਂ ਨੂੰ ਲੁਟਣਾ ਇਸ ਮੰਤਵ ਦੀ ਸਿੱਧੀ ਲਈ ਉਹਨਾਂ ਰੱਬ, ਪਰਮਾਤਮਾ, ਭਗਤੀ, ਜਪ, ਤਪ ਆਦਿ ਅਨੇਕਾਂ ਜਾਲ ਰਚੇ ਤੇ ਇਹਨਾਂ ਵਿੱਚ ਸਫ਼ਲ ਵੀ ਹੋਏ। ਬਹੁਤ ਸਾਰੇ ਤਾਂ ਆਪਣੇ ਕਰਤਵ ਵਿੱਚ ਇਤਨੇ ਮਾਹਰ ਹੋ ਗਏ ਕਿ ਪੀਰ ਪੈਗੰਬਰ ਸਦਵਾ ਗਏ। ਤਰਕ ਤੋਂ ਕੋਰੇ, ਬੁੱਧੀ ਰਹਿਤ ਤੇ ਕੁਦਰਤੀ ਬਲਾਵਾਂ ਦੇ ਸ਼ਿਕਾਰ ਮਨੁੱਖ ਨੇ ਇਹਨਾਂ ਨੂੰ ਕਾਫ਼ੀ ਤੋਂ ਵਧ ਸਤਿਕਰਿਆ।

ਇਹ ਸਤਿਕਾਰ ਅਜੇ ਵੀ ਅਨਪੜ੍ਹ ਲੋਕਾਂ ਵਿੱਚ ਜਿਉਂ ਦਾ ਤਿਉਂ ਹੈ ਭਾਵੇਂ ਪੜ੍ਹੇ ਲਿਖੇ ਲੋਕਾਂ ਵਿੱਚ ਇਹ ਘਟਦਾ ਜਾ ਰਿਹਾ ਹੈ। ਅੱਜ ਦੇ ਵਿਗਿਆਨਿਕ ਸਮੇਂ

ਵਿੱਚ ਰੱਬ ਜਾਂ ਪਰਮਾਤਮਾ ਦਾ ਪ੍ਰਸ਼ਨ ਗੁੰਝਲਦਾਰ ਨਹੀਂ ਰਿਹਾ ਜਾਂ ਲੱਗ ਪੱਗ
ਖਤਮ ਹੋ ਰਿਹਾ ਤੇ ਵਿਗਿਆਨ ਨੇ ਇੱਕ ਸਰਬ ਸਾਂਝੇ ਨਿਯਮ ਦੀ ਕਲਪਨਾ ਕੀਤੀ
ਹੈ (ਕਲਪਨਾ ਹੀ ਨਹੀਂ ਸਿੱਧ ਵੀ ਕੀਤਾ ਹੈ) ਜਿਸ ਨਿਯਮ ਅਧੀਨ ਪ੍ਰਕ੍ਰਿਤੀ ਦਾ
ਸਭ ਜੜ੍ਹ ਚੇਤੰਨ ਰੂਪ ਚਲਦਾ ਹੈ । ਪਰ ਫੇਰ ਵੀ ਅਜੇ ਤੱਕ ਵਿਗਿਆਨ ਦੇ ਲੱਭੇ
ਹੋਏ ਇਸ ਸੱਚ ਦਾ ਪ੍ਰਸਾਰ ਤੇ ਪ੍ਰਚਾਰ ਪੂਰਾ ਨਹੀਂ ਹੋ ਸਕਿਆ ਜਾਂ ਨਹੀਂ ਹੋਣ
ਦਿੱਤਾ ਗਿਆ । ਅਜੇ ਵੀ ਵਿਗਿਆਨ ਵਿਰੋਧੀ ਹਨ ਜੋ ਇਹ ਕਹਿ ਕੇ 'ਐਵੇਂ ਗੱਲਾਂ
ਹਨ ਅੱਖੀਂ ਦੇਖੀਏ ਤਾਂ ਜਾਣੀਏ' ਤੇ ਜੋ ਵਿਗਿਆਨ ਦੀਆਂ ਗੱਲਾਂ ਕਰਨ ਵਾਲਿਆਂ
ਨੂੰ ਇਹ ਕਹਿ ਕੇ ਕਿ 'ਇਨ੍ਹਾਂ ਦਾ ਕੋਈ ਦੀਨ ਈਮਾਨ ਨਹੀਂ' ਆਪਣੀ ਗੱਲ ਸੱਚੀ
ਕਰਨ ਦਾ ਯਤਨ ਕਰਦੇ ਹਨ। ਫਲ ਸਰੂਪ ਅਜੇ ਵੀ ਲੋਕਾਂ ਦੇ ਮਨ ਵਿੱਚ ਵਿਸ਼-
ਵਾਸ਼ ਹੈ ਕਿ ਕੋਈ ਪਰਮਾਤਮਾ ਹੈ ਜੋ ਸਭ ਕੁਝ ਕਰਨ ਕਰਾਵਣਹਾਰ ਹੈ ਤੇ ਜੋ ਕੁਝ
ਇਸ ਧਰਤੀ 'ਤੇ ਵਾਪਰਦਾ ਹੈ ਸਭ ਉਸੇ ਦੇ ਹੁਕਮ ਅਨੁਸਾਰ ਵਾਪਰਦਾ ਹੈ।
ਪਰਮਾਤਮਾ ਦੀ ਹੋਂਦ ਕੁਝ ਤਾਂ ਇਸ ਕਰਕੇ ਸਵੀਕਾਰ ਦੇ ਹਨ ਕਿ ਉਹ ਦੂਜਿਆਂ ਨੂੰ
**exploit** ਕਰ ਸਕਣ ਤੇ ਬਾਕੀ ਇਸ ਕਰਕੇ ਸਵੀਕਾਰ ਦੇ ਹਨ ਕਿ ਉਹ ਅਗਿਆਨੀ
ਹਨ।

ਦੋਵੇਂ ਤਰ੍ਹਾਂ ਦੇ ਲੋਕ ਅਜੇ ਤੱਕ ਪਰਮਾਤਮਾ ਦਾ ਕੋਈ ਨਿਸਚਿਤ ਰੂਪ ਪੇਸ਼
ਨਹੀਂ ਕਰ ਸਕੇ ! ਉਦਾਹਰਣ ਵਜੋਂ ਗੁਰਬਾਣੀ ਵਿਚਲੇ ਸਰੂਪ ਨੂੰ ਹੀ ਲੈ ਲਵੋ :

੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ
ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭ ਗੁਰ ਪ੍ਰਸਾਦਿ ।।

ਵਿਸ਼ਲੇਸ਼ਣ ਕਰੀਏ ਤਾਂ ਪੱਲੇ ਕੀ ਪੈਂਦਾ ਹੈ ? ਕੀ ਪਰਮਾਤਮਾ ''ਸ਼ੂਨਯ'' ਦਾ ਨਾ
ਹੈ। 'ਸੰਪੂਰਣ ਸ਼ੂਨਯ' ਦਾ ਅਨੁਭਵ ਕਿਸ ਨੇ ਕੀਤਾ ਹੈ ? ਕੁਝ ਨੇ ਆਖਿਆ ਹੈ
ਪਰਮਾਤਮਾ ਦੀ ਹੋਂਦ ਕੇਵਲ ਮਹਿਸੂਸੀ ਜਾ ਸਕਦੀ ਹੈ। ਨਾਥ ਯੋਗੀਆਂ ''ਅਨਹਦ
ਨਾਦ'' ਦੀ ਗੱਲ ਕੀਤੀ ਹੈ। ਪਰ ਜੇ ਕੋਈ ''ਕਿਵੇਂ'' ਦੀ ਗੱਲ ਕਰਦਾ ਹੈ ਤਾਂ
ਫਤਵਾ ਦੇ ਦਿੱਤਾ ਜਾਂਦਾ ਹੈ ''ਤੇਰੇ ਵਿੱਚ ਸ਼ਰਧਾ ਨਹੀਂ ਤੇ ਸ਼ਰਧਾ ਬਿਨਾ ਇਹ
ਮਹਿਸੂਸਿਆ ਨਹੀਂ ਜਾ ਸਕਦਾ ।'' (ਸ਼ਰਧਾ Exploitation ਦਾ ਕਿਤਨਾ
ਸੁੰਦਰ ਤਰਜਮਾ ਹੈ ।)

ਵਿਗਿਆਨ ਦੀ ਖੋਜ ਨੂੰ ਇੱਕ ਪਾਸੇ ਰੱਖ ਕੇ ਜੇ ਦੇਖਿਆ ਜਾਏ। (ਕਿਉਂਕਿ ਵਿਗਿਆਨ ਦੇ ਸਰਬ ਪ੍ਰਿਯ ਹੋ ਜਾਣ 'ਤੇ ਇਹ ਸਮੱਸਿਆ ਨਹੀਂ ਰਹਿਣੀ) ਤਾਂ ਨਿਸਚੇ ਹੀ ਇਹ ਇਕ ਬੜਾ ਵੱਡਾ ਰਹੱਸ ਹੈ। ਇਸ ਰਹੱਸ ਨੂੰ ਜਾਣਨ ਦੇ ਕੁਝ ਗੰਭੀਰ ਉਪਰਾਲੇ ਵੀ ਹੋਏ ਹਨ। ਪਰ ਇਸ ਸਭ ਕੁਝ ਦੇ ਬਾਵਜੂਦ ਵੀ ਇਹ ਰਹੱਸ ਜਿਉਂ ਦਾ ਤਿਉਂ ਰਿਹਾ ਹੈ। ਜੋ ਥੋੜੀ ਬਹੁਤੀ ਰੂਪ ਰੇਖਾ (ਉਹਨਾਂ ਦੇ ਮਨ ਵਿੱਚ ਹੀ ?) ਸਪਸ਼ਟ ਵੀ ਹੋਈ ਹੈ ਤਾਂ ਵੀ ਉਹ ਦੂਜਿਆਂ ਗੋਚਰਾ ਕੁਝ ਵੀ ਛੱਡਣ ਤੋਂ ਅਸਮਰੱਥ ਰਹੇ ਹਨ ਤੇ ਕੇਵਲ ਆਪਣੇ ਅਨੁਰਾਗ ਦੇ ਹੀ ਗੀਤ ਗਾ ਸਕੇ ਹਨ।

ਪ੍ਰਸ਼ਨ ਪੈਦਾ ਹੁੰਦਾ ਹੈ ਕਿ ਚੰਗਾ ਭਲਾ ਮਨੁੱਖ ਇਸ ਤਰ੍ਹਾਂ ਦੀ ਕਿਸੇ ਨਿਰਾਕਾਰ ਹੋਂਦ (?) ਵੱਲ ਕਿਉਂ ਝੁਕਦਾ ਹੈ ? ਸਾਡੀ ਜਾਚੇ ਇਸ ਦਾ ਵੱਡਾ ਕਾਰਣ ਮਨੁੱਖ ਦੀ ਸਾਧਾਰਨ ਜੀਵਨ ਤੋਂ ਉਪਰਾਮਤਾ ਹੈ। ਕੁਝ ਨੇ ਤਾਂ ਸਾਮਾਜਿਕ ਸੁਧਾਰਾਂ ਲਈ ਰੱਬ ਨੂੰ ਦਿਆਲੂ ਕ੍ਰਿਪਾਲੂ ਰੂਪ ਬਖਸ਼ ਕੇ ਉਸ ਦੀ ਅਰਾਧਨਾਂ ਕਰਨ ਦਾ ਪ੍ਰਚਾਰ ਕੀਤਾ ਹੈ ਤੇ ਕੁਝ ਨੇ ਨਿੱਜੀ ਜੀਵਨ ਵਿੱਚ ਕੋਈ ਚੋਟ ਖਾਕੇ ਅਧਿਆਤਮ ਦੀਆਂ ਗੱਲਾਂ ਕੀਤੀਆਂ ਹਨ ਤੇ ਲੁੱਟ ਖਸੁੱਟ ਕਰਨ ਵਾਲਿਆਂ, ਆਪਣੀ ਲੁੱਟ ਖਸੁੱਟ ਕਰਨ ਲਈ।

ਪ੍ਰਕ੍ਰਿਤੀ ਤੇ ਆਪਣੇ ਦੁਆਲੇ ਨਾਲ ਆਪਣੇ ਰਿਸ਼ਤੇ ਸਥਾਪਿਤ ਕਰਨ ਲੱਗਿਆਂ ਮਨੁੱਖ ਨੂੰ ਬਹੁਤ ਸਾਰੇ ਥਪੇੜਿਆਂ ਨੂੰ ਸਹਿਣਾ ਪਿਆ ਹੈ। ਕਈ ਵਾਰ ਤਾਂ ਇੰਜ ਹੋਇਆ ਹੈ ਕਿ ਉਸ ਦੀ ਹਰ ਚਾਲ ਹੀ ਉਲਟੀ ਪੈਂਦੀ ਜਾਂਦੀ ਹੈ। ਤੇ ਜਦੋਂ ਇਸ ਤਰ੍ਹਾਂ ਹੁੰਦਾ ਹੈ ਤਾਂ ਮਨੁੱਖ ਇਸ ਦੀ ਤਹਿ ਤੱਕ ਜਾਣ ਦੀ ਬਜਾਏ ਕਿਸੇ ਗੈਬੀ ਸ਼ੈ ਨੂੰ ਇਸ ਦਾ ਕਾਰਨ ਸਮਝ ਲੈਂਦਾ ਹੈ। ਇਸ ਤਰ੍ਹਾਂ ਵਿਸ਼ਾਦ ਤੇ ਨਿਰਾਸ਼ਾ ਦਾ ਸ਼ਿਕਾਰ ਵਿਅਕਤੀ ''ਖ਼ਾਕੀ ਜੀਵਨ'' ਤੋਂ ਉਪਰਾਮ ਹੋ ਜਾਂਦਾ ਹੈ ਤੇ ਆਪਣਾ ਸੰਬੰਧ ਦਿਸਦੀ ਪ੍ਰਕ੍ਰਿਤੀ ਨਾਲੋਂ ਤੋੜ 'ਕ ਇਕੋ ਸੱਚ' (?) ਨਾਲ ਜੋੜ ਲੈਂਦਾ ਹੈ। ਸੂਫੀਆਂ ਵਿੱਚ ਇਸੇ ਤਰ੍ਹਾਂ ਦੀ ਉਪਰਾਮਤਾ ਪਰਧਾਨ ਰਹੀ ਹੈ। ਸਾਧਾਰਣ ਆਦਮੀ ਨੂੰ ਜਦੋਂ ਜੀਵਨ ਵਿੱਚ ਆਈ ਕਿਸੇ ਸਮੱਸਿਆ ਦਾ ਹੱਲ ਨਹੀਂ ਲੱਭਦਾ ਤਾਂ ਉਹ ਇਸ ਸ਼ਕਤੀ ਦਾ ਸਹਾਰਾ ਲੈਂਦਾ ਹੈ। ਅਜਿਹਾ ਕਰਨ ਵਿੱਚ ਉਨ੍ਹਾਂ ਨੂੰ ਕੁਝ ਨਾ ਕੁਝ ਤਸਕੀਨ ਜ਼ਰੂਰ ਮਿਲੀ ਹੈ। ਇਸੇ ਤਸਕੀਨ ਕਾਰਣ ਉਹਨਾਂ ਇਸ ਰਹੱਸ ਨਾਲ ਅਨੁਰਾਗ ਸਥਾਪਿੱਤ ਕੀਤਾ ਹੈ ? ਤੇ ਇਸ ਦੇ ਮੇਲ ਵਿਛੋੜੇ ਦੇ ਗੀਤ ਗਾਏ ਹਨ।

ਆਮ ਲੋਕਾਂ ਨੇ ਇਸ ਨੂੰ ਸ਼ਕਤੀ-ਰੂਪ ਹੀ ਮੰਨਿਆ ਹੈ ਤੇ ਕੁਝ ਹੋਰ ਨੇ ਇਸ ਵਿੱਚ
ਸੁੰਦਰਤਾ ਦੇ ਗੁਣ ਭਰ ਕੇ ਇਸ ਦਾ ਪਰਕਾਸ਼ ਦੁਨਿਆਵੀ ਸੁੰਦਰ ਵਸਤਾਂ ਵਿੱਚੋਂ
ਪਾਇਆ ਹੈ। ਸੂਫੀਆਂ ਦਾ ਰੱਬ ਨੂੰ ਬਰਾਬਰੀ ਦੇ ਅਧਾਰ 'ਤੇ ਪ੍ਰੇਮ ਕਰਨਾ ਤੇ ਇਸ ਨੂੰ
ਇਸ਼ਕ ਮਿਜ਼ਾਜ਼ੀ ਦੀ ਰੰਗਣ ਦੇਣਾ ਇਸੇ ਦਾ, ਫਲ ਰੂਪ ਹੈ। ਦੁਨਿਆਵੀ ਇਸ਼ਕ
(ਅਸਫਲ) ਵੀ ਇਸ ਰਹੱਸ ਨਾਲ ਰਿਸ਼ਤੇ ਦਾ ਕਾਰਨ ਰਿਹਾ ਹੈ। ਸਾਮਾਜਿਕ ਕਾਰਣਾ
ਕਰਕੇ ਅਸਫਲ ਰਹਿ ਗਿਆ ਪ੍ਰੇਮੀ ਆਪਣੀ ਪ੍ਰੀਤ ਨੂੰ ਫਿਰ ਗੁੱਝੇ ਢੰਗਾਂ ਰਾਹੀਂ
ਬਿਆਨ ਕਰਦਾ ਹੈ ਤੇ ਰਹੱਸਵਾਦੀ ਹੋ ਜਾਂਦਾ ਹੈ। ਇਸ ਤਰ੍ਹਾਂ ਰਹੱਸਵਾਦ ਜਾਂ ਤਾਂ
'ਖ਼ਾਕੀ ਜੀਵਨ' ਤੋਂ ਉਪਰਾਮਤਾ ਨਾਲ ਸੰਬੰਧਿਤ ਰਿਹਾ ਹੈ ਜਾਂ ਪ੍ਰੇਮ ਨਾਲ (ਸਾਮਾ-
ਜਿਕ ਤੌਰ ਤੇ ਪਰਵਾਨਗੀ ਨਾ ਮਿਲਣ ਕਰਕੇ)।

ਇਹਨਾ ਉਪਰੋਕਤ ਕਾਰਣਾ ਤੋਂ ਹੀ ਰਹੱਸਵਾਦ ਦੇ ਕੁਝ ਲੱਛਣ ਨਿਰਧਾਰਿਤ
ਕੀਤੇ ਗਏ ਹਨ। ਇੱਕ ਤਾਂ ਇਹ ਕਿ ਇਸ ਵਿੱਚ ਪਰਮਾਤਮਾ (ਜੋ ਰਹੱਸ ਹੈ) ਦੀ
ਗੱਲ ਹੁੰਦੀ ਹੈ। ਮਨੁੱਖ ਪਰਮਾਤਮਾ ਨਾਲ ਪ੍ਰੇਮ ਤੇ ਅਨੁਰਾਗ ਦਾ ਰਿਸ਼ਤਾ
ਸਥਾਪਿੱਤ ਕਰਦਾ ਹੈ ਤੇ ਦੂਜੇ ਉਹ ਸਾਧਾਰਣ ਜੀਵਨ ਤੋਂ ਉਪਰਾਮ ਹੁੰਦਾ ਹੈ।
ਤੇ ਬਹੁਤੀ ਬਾਰ ਇਸ ਜੀਵਨ ਨੂੰ ਕੂੜ ਤੇ ਨਾਸ਼ਵਾਨ ਆਖ ਕੇ ਇਸ ਤੋਂ ਕਿਨਾਰਾ
ਕੁਸ਼ੀ ਕਰਦਾ ਹੈ। ਪ੍ਰੇਮ ਸੰਬੰਧੀ ਰਹੱਸਵਾਦ ਵਿੱਚ ਮਨੁੱਖ ਆਪਣੀ ਪ੍ਰੇਮਿਕਾ ਦੀ
ਅਪਰਾਪਤੀ ਨੂੰ ਰੂਹਾਨੀ ਅਰਥ ਦੇਕੇ (ਆਤਮਿਕ ਤੌਰ ਤੇ ਪਰਾਪਤੀ ਆਖਕੇ)
ਪਰਾਪਤੀ ਦਾ ਦੰਭ ਰਚਦਾ ਹੈ।

ਇਸ ਤਰ੍ਹਾਂ ਦੇ ਰਹੱਸਵਾਦ ਦਾ ਅਸਰ ਪਹਿਲਾਂ ਪਹਿਲਾਂ (ਮਹਾਂਨਾਚ, ਅਮਰ
ਗੀਤ ਤੇ ਕੁਝ ਹੱਦ ਤੱਕ ਬੰਦਰਗਾਹ ਵਿੱਚ ਵੀ) ਬਾਵਾ ਬਲਵੰਤ ਉੱਤੇ ਵੀ ਰਿਹਾ
ਹੈ। ਕਾਰਨ ਉਸ ਦੇ ਵੀ ਉਪਰੋਕਤ ਹੀ ਹਨ। ਆਪਣੇ ਸੰਸਕਾਰਾਂ ਕਾਰਣ ਤੇ ਕੁਝ
ਵਿਗਿਆਨਿਕ ਸੋਝੀ ਦੀ ਘਾਟ ਹੋਣ ਕਾਰਣ ਉਸ ਨੇ ਪਰਮਾਤਮਾ ਨਾ ਦੀ ਸ਼ਕਤੀ
ਨੂੰ ਕਬੂਲਿਆ ਹੈ ਤੇ ਉਸ ਨੂੰ 'ਵਿਸ਼ਵਕਾਰ', 'ਮਹਾਂ ਜੋਤੀ', 'ਮਹਾਨ ਛਾਇਆ'
'ਪਰਮਪਿਤਾ', 'ਮਹਾਂ ਖਿਲਾਰ ਦਾ ਮਾਲਕ' ਤੇ 'ਵਿਸ਼ਵਕਲਾ ਦਾ ਅਸਲਾ' ਆਦਿ
ਨਾਵਾਂ ਨਾਲ ਯਾਦ ਕੀਤਾ ਹੈ। ਕੁਝ ਹੱਦ ਤੱਕ ਇਸ ਦਾ ਕਾਰਣ ਬਾਵੇ ਦੀ ਸਾਧਾਰਣ
ਜੀਵਨ ਤੋਂ ਉਪਰਾਮਤਾ ਹੈ। ਉਸ ਦੀ ਆਪਣੀ ਨਿੱਜੀ ਜਿੰਦਗੀ ਬੜੀ ਘੋਲਾਂ ਭਰੀ

ਹੈ। ਉਸ ਅਤਿ ਸੰਕਟ ਦੇ ਦਿਨ ਦੇਖੇ ਹਨ ਤੇ ਉਸ ਦੀ ਗਰੀਬੀ ਕਾਰਣ ਹੀ ਉਸ ਤੋਂ ਉਸ ਦਾ ਪਿਆਰ ਖੁੱਸਿਆ ਹੈ। ਮੁੱਢ ਵਿੱਚ ਕੋਈ ਅਜ਼ਿਹੀ ਵਿਚਾਰਧਾਰਾ ਉਸ ਕੋਲ ਨਹੀਂ ਸੀ ਜਿਸ ਦੇ ਆਸਰੇ ਉਹ ਇਸ ਘੋਲਾਂ ਤੇ ਸੰਕਟਾਂ ਭਰੇ ਜੀਵਨ 'ਤੇ ਆਤਮਿਕ ਤੌਰ 'ਤੇ ਜਿੱਤ ਪ੍ਰਾਪਤ ਕਰ ਲੈਂਦਾ। ਫਲ ਸਰੂਪ ਉਸ ਉੱਤੇ ਨਿਰਾਸ਼ਾ ਦੇ ਪਲ ਵੀ ਆਏ, ਜਿਨ੍ਹਾਂ ਅਧੀਨ ਉਸ ਇਸ ਤੱਤ ਨਿਰਮਿਤ ਜੀਵਨ ਨੂੰ ਛੱਡ ਕਿਸੇ ਹੋਰ ਜੀਵਨ ਦੀ ਗੱਲ ਵੀ ਕੀਤੀ (ਭਾਵੇਂ ਟੇਢੇ ਢੰਗ ਨਾਲ ਸਹੀ) ਜਿਵੇਂ 'ਕਲਾਕਾਰ' ਕਵਿਤਾ ਵਿੱਚ :

ਜਾ ਪਹੁੰਚੇ ਅਸਲੇ-ਅਗੰਮ ਤੀਕ
ਲੰਘ ਤੱਤ-ਬੰਧਨ ਦੇ ਅੰਧਕਾਰ,
ਸਾਕਾਰ ਬਣਾਏ ਨਿਰਾਕਾਰ
ਅਸਲੇ ਦੀ ਮਸਤੀ ਕਲਾਕਾਰ।

.........

ਜਿਸ ਧਾਮ 'ਚ ਮੁਨੀ ਮੁਨੀਸ਼ਰ ਸਭ
ਜਾਵਣ ਨਾ ਜੀਵਨ ਸੋਧ ਸੋਧ
ਤੂੰ ਜਾ ਬਿਠਾਏਂ ਕਲਾਕਾਰ
ਉਸ ਪਰਮ ਪਿਤਾ ਦੀ ਪਰਮ ਗੋਦ
ਤੇਰਾ ਵੀ ਅੰਤ ਨਾ ਪਾਰਾਵਾਰ
ਅਸਲੇ ਦੀ ਮਸਤੀ ਕਲਾਕਾਰ।

ਬਾਵਾ ਬਲਵੰਤ ਨੇ ਮੁੱਢ ਵਿੱਚ ਉਸ ਰਹੱਸ ਨੂੰ ਸਭ ਕੁਝ ਦਾ ਕਾਰਣ ਮੰਨਿਆ ਹੈ :

ਤੂੰ ਹੀ ਪਾਤਾਲ ਮੇਰਾ, ਤੂੰ ਹੀ ਤਾਰਾ ਗਣ ਮੇਰਾ
ਤੂੰ ਹੀ ਖਿਆਲ ਹੈ ਮੇਰਾ, ਤੂੰ ਹੀ ਯਤਨ ਮੇਰਾ
ਤੇਰੀ ਕਲਮ ਦੀ ਇਹ ਟੇਢੀ ਲਕੀਰ ਹੈ ਹਸਤੀ
ਤੇਰੀ ਹੀ ਕਿਰਨ ਦਾ ਹੈ ਨਾਚ ਘਰ ਭਵਨ ਮੇਰਾ

.........

ਕਦੇ ਤਾਂ ਹੋਕੇ ਤੂੰ ਪਰਕਾਸ਼ ਮੁਕਤ ਦਿਲ ਤੱਕ ਆ

ਆਜ਼ਾਦ ਤਨ ਹੈ ਨਾ ਆਜ਼ਾਦ ਮਨ ਮੇਰਾ
ਮਹਾਨ ਤੇਜ ਅਬਾਦੀ ਕਹਾਂ ਕਿ ਬਰਬਾਦੀ ?
ਤੂੰ ਹੀ ਹੈਂ ਮੇਰੀ ਬਗ਼ਾਵਤ ਤੂੰ ਹੀ ਅਮਨ ਮੇਰਾ ।

ਇਸੇ ਤਰ੍ਹਾਂ 'ਮੌਤ ਦਾ ਗੀਤ' (ਅਮਰਗੀਤ) ਵਿੱਚ ਮਨੁੱਖ ਨੂੰ ਵੀ ਅਤੇ ਮੌਤ ਨੂੰ ਵੀ ਉਸੇ ਰਹੱਸ ਦਾ ਕਰਮ ਮੰਨਦਾ ਹੈ । ਦੂਜੇ ਸ਼ਬਦਾਂ ਵਿੱਚ ਕਿਹਾ ਜਾ ਸਕਦਾ ਹੈ ਕਿ ਬਾਵੇ ਉੱਤੇ ਗੁਰਬਾਣੀ ਦੇ 'ਘੱਲੇ ਆਇ ਨਾਨਕਾ ਸੱਦੇ ਉਠਿ ਜਾਹਿ'' ਵਾਲੇ ਵਿਚਾਰ ਦਾ ਪ੍ਰਭਾਵ ਹੈ :

ਐਵੇਂ ਨਹੀਂ ਮੈਂ (ਮੌਤ) ਆਈ
ਐਵੇਂ ਨਹੀਂ ਤੂੰ (ਮਨੁੱਖ) ਆਇਆ
ਦੋਵਾਂ ਨੂੰ ਤੋਰਦੀ ਹੈ
ਕੋਈ ਮਹਾਨ ਛਾਇਆ ।

ਬਾਵੇ ਦਾ ਵਿਸ਼ਵਾਸ਼ ਸੀ ਕਿ ਪ੍ਰਕ੍ਰਿਤੀ ਦੀ ਹਰ ਵਸਤ ਉੱਤੇ ਉਸੇ ਮਹਾਨ ਤੇਜ ਦੀ ਛਾਂ ਹੈ :

ਕਿਸੇ ਮਹਾਂ ਜੋਤੀ ਦਾ ਸਾਇਆ
ਇਨ੍ਹਾਂ ਨਾਜ਼ਕ ਦਿਲਾਂ 'ਤੇ ਛਾਇਆ ।

ਆਖਿਰ ਉਹ ਰਹੱਸ ਸਰਬ ਸ਼ਕਤੀਮਾਨ, ਦਿਆਲੂ ਕ੍ਰਿਪਾਲੂ, ਸੁੰਦਰ ਤੇ ਸਦਾ ਆਨੰਦ ਹੈ ਤੇ ਫਿਰ ਕਿਉਂ ਨਾ ਉਸ ਕੋਲੋਂ ਇਨ੍ਹਾਂ ਗੁਣਾ ਦੀ ਮੰਗ ਕੀਤੀ ਜਾਏ ? ਬਾਵਾ ਵੀ ਉਸ ਰਹੱਸ ਨੂੰ ਸ਼ਿਵ-ਰੂਪ ਦੇ ਕੇ ਉਸ ਤੋਂ ਸਦਾ-ਅਨੰਦ ਦੀ ਮੰਗ ਕਰਦਾ ਹੈ :

ਹੇ ਅਸਲੇ ਵਿਸ਼ਵ ਕਲਾ ਦੇ,
ਤੱਤਾਂ ਦੀ ਅਲਖ ਮੁਕਾ ਦੇ
ਮੈਨੂੰ ਵੀ ਨਾਚ ਬਣਾ ਦੇ
ਜਾਂ ਮੈਂ ਸ਼ਿਵਜੀ ਹੋ ਜਾਵਾਂ
ਨਾਚਾਂ ਵਿੱਚ ਉਮਰ ਬਿਤਾਵਾਂ
ਨਾਚ ਹੈ ਅਸਲਾ, ਨਾਚ ਹੈ ਮਸਤੀ
ਨਾਚ ਹੈ ਜੀਵਨ ਸ਼ਾਲਾ
ਨਾਚ ਹੈ ਸਰਵ-ਉਜਾਲਾ ।

ਇਸ ਨਾਚ (ਸਦਾ-ਆਨੰਦ) ਦੀ ਮੰਗ ਕੇਵਲ ਇਸੇ ਕਰਕੇ ਕੀਤੀ ਗਈ ਹੈ ਕਿ ਇਸ ਆਨੰਦ ਦੀ ਕਵੀ ਦੇ ਆਪਣੇ ਜੀਵਨ ਵਿੱਚ ਘਾਟ ਹੈ।

ਹੌਲੀ ਹੌਲੀ ਜਿਉਂ ਬਾਵਾ ਬਲਵੰਤ ਦੀ ਵਿਚਾਰਧਾਰਾ ਵਿੱਚ ਸੇਧ ਆਉਂਦੀ ਗਈ ਤੇ ਉਸ ਨੂੰ ਕਿਸੇ ਨਿੱਗਰ ਤੇ ਉਸਾਰੂ ਵਿਚਾਰਧਾਰਾ ਦੀ ਡੰਡੀ ਮਿਲ ਗਈ ਤੇ ਉਸ ਕਿਸੇ ਰਹੱਸ ਪਾਸੋਂ ਕਿਸੇ ਸ਼ਕਤੀ ਨੂੰ ਮੰਗਣ ਦੀ ਥਾਂ ਜਾਂ ਉਸ ਕੋਲ ਸਰਣ ਲੈਣ ਦੀ ਥਾਂ ਆਪਣੇ ਆਪ ਤੇ ਆਪਣੇ ਆਲੇ ਦੁਆਲੇ 'ਚੋਂ ਇਸ ਦਾ ਹੱਲ ਲੱਭਣਾ ਅਰੰਭਿਆ। 'ਅਮਰਗੀਤ' ਵਿੱਚ ਜਾਕੇ ਉਸ ਨੂੰ ਇਹ ਅਹਿਸਾਸ ਹੋਣ ਲੱਗ ਪਿਆ ਸੀ ਕਿ ਉਹ ਵੀ ਆਪਣੇ ਆਪ ਵਿੱਚ ਕੋਈ ਸ਼ਕਤੀ ਹੈ ਜਿਸ ਦਾ ਕੋਈ ਨਾ ਕੋਈ ਅਸਿਤੱਤ੍ਵ ਹੈ-'ਅਮਰਗੀਤ' ਦੀ 'ਤੂੰ ਤੇ ਮੈਂ' ਕਵਿਤਾ ਵਿੱਚ ਉਹ ਰੱਬ ਨਾਲ ਸਿੱਧੀ ਗੁਫਤਗੂ 'ਤੇ ਉੱਤਰ ਆਇਆ ਹੈ ਪਰ ਨਾਲ 'ਉਸ' ਦੀ ਹੋਂਦ ਵੀ ਮੰਨਦਾ ਹੈ ਤੇ ਆਪਣੀ ਹੋਂਦ ਵੀ ਜਤਲਾਉਂਦਾ ਹੈ :

ਮਹਾਂ ਖਿਲਾਰ ਦਾ ਬੇਸ਼ਕ ਸਦਾ ਹੈਂ ਤੂੰ ਮਾਲਕ
ਦਿਲਾਂ ਦੇ ਸੂਹਲ ਜਹਾਨਾ ਦਾ ਪਰ ਖੁਦਾ ਹਾਂ ਮੈਂ।
ਤੇਰੇ ਬਗੈਰ ਵੀ ਦੁਨੀਆਂ ਉਜਾੜ ਹੈ ਮੇਰੀ,
ਮੇਰੇ ਬਗ਼ੈਰ ਵੀ ਦੁਨੀਆਂ ਵੀਰਾਨ ਹੈ ਤੇਰੀ।

ਇਸ ਨਵੀਂ ਵਿਚਾਰਧਾਰਾ (ਮਾਰਕਸਵਾਦੀ ਵਿਚਾਰਧਾਰਾ) ਨੇ ਉਸ ਨੂੰ ਉਸ ਦੇ ਦੁੱਖਾਂ ਦਾ ਕਾਰਨ ਤੇ ਹੱਲ ਲੱਭਣ ਦੇ ਯੋਗ ਕਰ ਦਿੱਤਾ ਤੇ ਉਸ ਆਪਣੇ ਨਿੱਜ ਵਿੱਚ ਸੀਮਿਤ ਹੋਣ ਦੀ ਬਜਾਏ ਹੋਰਾਂ ਦੇ ਦੁੱਖਾਂ ਨੂੰ ਆਪਣੇ ਦੁੱਖਾਂ ਵਿੱਚ ਰਲਾ ਕੇ ਇਹਨਾਂ ਸਾਰਿਆਂ ਦੇ ਹੱਲ ਲਈ ਯਤਨ ਅਰੰਭ ਦਿੱਤੇ 'ਤੇ ਇਹ ਫੈਸਲਾ ਦੇ ਦਿੱਤਾ ਕਿ ਇਹਨਾਂ ਦੁੱਖਾਂ ਦਾ ਇਲਾਜ ਇਸੇ ਧਰਤੀ 'ਤੇ ਹੈ ਕਿਉਂ ਜੁ ਇਹਨਾਂ ਦਾ ਕਾਰਣ ਵੀ ਇਸੇ ਧਰਤੀ 'ਤੇ ਹੈ :

ਅਜ਼ਲ ਦੇ ਦਿਨ ਤੋਂ ਕੋਈ ਐਸੀ ਆਸ ਹੈ ਜ਼ਖ਼ਮੀ।
ਮੇਰੀ ਤਲਾਸ਼ ਨੂੰ ਪਰ ਉਸ ਦਾ ਕੁਝ ਪਤਾ ਵੀ ਨਹੀਂ।
ਇਲਾਜ ਇਸ ਦਾ ਨਹੀਂ **ਦੂਸਰੇ ਕਿਨਾਰੇ** ਵੀ।
ਇਲਾਜ ਇਸ ਦਾ ਨਹੀਂ **ਅੰਬਰਾਂ ਦੇ ਡਾਰੇ** ਵੀ।

ਮੇਰੀ ਤੜਪ 'ਚ ਹੈ ਇਨਸਾਨ ਦਾ ਭਲਾ ਖ਼ਬਰੇ ।

ਇਸ ਵਿੱਚ 'ਦੂਸਰੇ ਕਿਨਾਰੇ' ਤੇ 'ਅੰਬਰਾਂ ਦੇ ਤਾਰੇ' ਸ਼ਬਦ ਧਿਆਨ ਯੋਗ ਹਨ ਜੋ ਉਸ ਦੀ ਸੋਚ ਵਿਚਲੇ ਮੋੜ ਦੇ ਲਖਾਇਕ ਹਨ। ਆਪਣੀ ਤੜਪ ਨੂੰ ਉਸ ਇਨਸਾਨ ਦੇ ਭਲੇ ਦੀ ਗੱਲ ਆਖਿਆ ਤੇ ਹੌਲੀ ਹੌਲੀ (ਜਵਾਲਾ ਮੁਖੀ ਤੱਕ) ਇਹ ਤੜਪ ਰਹੱਸ ਪੂਜਾ ਜਾਂ ਰੱਬ ਪੂਜਾ ਦੀ ਬਜਾਏ ਲੋਕ ਪੂਜਾ ਵਿੱਚ ਬਦਲ ਗਈ ਹੈ :

ਜੋ ਮਾਂ ਦੀ ਗੋਦ 'ਚ ਹਾਸਲ ਹੈ ਉਹ ਗਗਨ 'ਚੋਂ ਨਹੀਂ।
ਜੋ ਲੋਕ ਪੂਜਾ 'ਚ ਅਨੰਦ ਹੈ ਖ਼ੁਦਾ 'ਚ ਨਹੀਂ।

ਗੱਲ ਇੱਥੇ ਹੀ ਖਤਮ ਨਹੀਂ ਹੋਈ—ਇਹੋ ਈਸ਼ਵਰ ਜਾਂ ਰਹੱਸ ਬਾਵੇ ਲਈ ਪਖੰਡ ਬਣ ਗਿਆ ਤੇ ਉਸ ਆਦਮੀ ਦੇ ਰੋਗਾਂ ਦਾ ਦਾਰੂ ਆਦਮੀ ਨੂੰ ਹੀ ਅਖ ਕੇ ਆਪਣੇ ਤੇ ਕੁਝ ਚਿਰ ਲਈ ਭਾਰੂ ਹੋਏ ਅਧਿਆਤਮਿਕ ਰਹੱਸਵਾਦੀ ਵਿਚਾਰਾਂ ਦਾ ਚੋਗਾ ਲਾਹ ਸੁੱਟਿਆ :

ਇਹ ਈਸ਼ਵਰ ਪਾਖੰਡ
ਸਭ ਕੁਰਬਾਨੀਆਂ ਪਾਖੰਡ
ਹੈ ਆਦਮੀ ਦਾ ਅਸਲ 'ਚ
ਦਾਰੂ ਹੀ ਆਦਮੀ ।

ਜਿੱਥੋਂ ਤੱਕ ਪ੍ਰੇਮ ਤੇ ਸੌਂਦਰਯ ਦੇ ਸੰਬੰਧ ਵਿੱਚ ਬਾਵੇ ਦੇ ਰਹੱਸਵਾਦੀ ਹੋਣ ਦੀ ਗੱਲ ਹੈ ਉਸ ਸੰਬੰਧੀ ਕਿਹਾ ਜਾ ਸਕਦਾ ਹੈ ਕਿ ਸਾਮਾਜਿਕ ਕਾਰਣਾ ਕਰਕੇ ਨਿਜੀ ਅਸਫਲ-ਪ੍ਰੀਤ ਨੇ ਉਸ ਨੂੰ ਰਹੱਸਵਾਦੀ ਬਣਾ ਦਿੱਤਾ ਹੈ । ਜਿਨ੍ਹਾਂ ਕਵਿਤਾਵਾਂ ਵਿੱਚ ਉਸ ਨੇ ਪ੍ਰੀਤ ਨੂੰ ਸਾਧਾਰਣੀ ਕ੍ਰਿਤ ਰੂਪ ਵਿੱਚ ਚਿਤ੍ਰਿਆ ਹੈ ਉਹ ਬੜਾ ਸਪਸ਼ਟ ਹੈ ਪਰ ਜਦੋਂ ਨਿੱਜੀ ਪ੍ਰੀਤ ਦੇ ਸੰਬੰਧ ਵਿੱਚ ਕੋਈ ਗੱਲ ਕੀਤੀ ਹੈ ਤਾਂ ਉਹ ਰਹੱਸਵਾਦੀ ਹੋ ਗਿਆ ਹੈ। ਅਸਾਂ ਪਿਆਰ-ਦਰਸ਼ਨ ਵਾਲੇ ਕਾਂਢ ਵਿੱਚ ਜ਼ਿਕਰ ਕੀਤਾ ਹੈ ਕਿ ਉਸ ਦੀ ਪ੍ਰੀਤ ਅਸਫ਼ਲ ਰਹੀ ਹੈ । ਸਵਾਲ ਇਹ ਹੈ ਕਿ ਜੇ ਤਾਂ ਪ੍ਰੀਤ ਪ੍ਰੇਮਿਕਾ ਜਾਂ ਪ੍ਰੇਮੀ ਦੀ ਬੇਵਫਾਈ ਕਾਰਣ ਅਸਫਲ ਹੁੰਦੀ ਹੈ ਤਾਂ ਦੋਹਾਂ ਵਿੱਚੋਂ ਇੱਕ ਦੇ ਮਨ ਵਿੱਚ ਨਫਰਤ ਦਾ ਕਾਰਣ ਬਣਦੀ ਹੈ ਪਰ ਜੇ ਕਿਸੇ ਹੋਰ ਕਾਰਣ ਕਰਕੇ ਹੈ ਤਾਂ ਪ੍ਰੇਮੀ ਤੇ ਪ੍ਰੇਮਿਕਾ (ਜੇ ਸਮਰੱਥ ਹੋਣ) ਤਾਂ ਦੋਵੇਂ ਉਸ ਕਾਰਣ ਵਿਰੁੱਧ ਲੜਦੇ ਹਨ' ਜੇ ਫੇਰ ਵੀ ਅਸਫਲ ਰਹਿ ਜਾਣ ਤਾਂ ਨਿਰਾਸ਼ਾ ਦੇ ਮੂੰਹ ਜਾ ਪੈਂਦੇ ਹਨ। ਆਪਣੇ ਬਾਵੇ ਦਾ 'ਪਿਆਰ' ਉਸ ਦੇ ਮਾਪਿਆਂ ਨੇ ਕਿਧਰੇ ਹੋਰ ਵਿਆਹ ਦਿੱਤਾ । ਆਪਣੇ

ਨਿੱਜੀ ਸੁਭਾਅ ਕਾਰਣ ਉਸ ਨੇ ਉਸ ਨੂੰ ਭੌਤਿਕ ਰੂਪ ਵਿਚ ਪ੍ਰਾਪਤ ਕਰਨ ਦਾ ਉਪਰਾਲਾ ਤਾਂ ਕੋਈ ਨਹੀਂ ਕੀਤਾ ਪਰ ਪੂਰਣ ਤੌਰ ਤੇ ਸਮਰਪਿਤ (devoted) ਹੋਣ ਕਾਰਣ ਉਸ ਨੂੰ ਯਾਦਾਂ ਦੇ ਸੁਪਨਿਆਂ ਵਿਚ ਵਸਾ ਲਿਆ ਹੈ ਪਰ ਇਂਜ ਸਦਾ ਯਾਦਾਂ ਤੇ ਸੁਪਨਿਆਂ ਸਹਾਰੇ ਕਦ ਜਿਉਂਇਆ ਜਾ ਸਕਦਾ ਹੈ ? ਫਲ ਰੂਪ ਕਦੇ ਨਾ ਕਦੇ ਉਸ ਨੂੰ ਪ੍ਰਾਪਤ ਕਰਨ ਦੀ ਲੂਹ ਪੈਂਦੀ ਹੀ ਰਹਿੰਦੀ ਹੈ। ਇਂਜ ਹੀ ਬਾਵੇ ਨਾਲ ਹੋਇਆ ਹੈ। ਉਹ ਉਸ ਨੂੰ ਮਨ ਵਿੱਚੋਂ ਕੱਢ ਵੀ ਨਹੀਂ ਸਕਿਆ ਤੇ ਉਸ ਬਿਨਾ ਜਿਓਂ ਵੀ ਨਹੀਂ ਸਕਦਾ।

ਫਲ ਸ੍ਰੂਪ ਆਪਣੀ ਕਵਿਤਾ ਵਿੱਚ ਉਹ ਬੀਤੇ ਦੀਆਂ ਯਾਦਾਂ ਗਾਉਂਦਾ ਹੈ, ਸੁਪਨਿਆਂ ਵਿੱਚ ਉਸ ਨੂੰ ਮਿਲਣ ਦੀਆਂ ਗੱਲਾਂ ਕਰਦਾ ਹੈ; ਠੋਸ ਤੇ ਦਰੁਸਤ ਕਦਮ ਚੁੱਕਣ ਦੀ ਬਜਾਏ 'ਅਸਮਾਨੀ ਉੱਡ ਚੱਲਣ' ਦੀ ਗੱਲ ਕਰਦਾ ਹੈ ਤੇ ਕਦੇ ਕਦੇ ਇੰਦਾਂ ਕਹਿਕੇ ਸਬਰ ਕਰ ਲੈਂਦਾ ਹੈ ਕਿ 'ਉਹ ਬੇਸ਼ੱਕ ਉਸ ਤੋਂ ਦੂਰ ਹੈ ਪਰ ਫਿਰ ਵੀ ਉਸ ਦੇ ਕੋਲ ਹੈ'। ਇਹ ਸਭ ਯਥਾਰਥ ਤੋਂ ਪਰੇ ਅਸਫਲਤਾ ਦੇ 'ਕੌੜੇ ਸੱਚ' ਨੂੰ ਸਫਲਤਾ ਦੇ 'ਮਿੱਠੇ ਕੂੜ' ਦੇ ਅਰਥ ਦੇਣ ਦੇ ਉਪਰਾਲੇ ਹਨ। ਇਸ ਲਈ ਜਦੋਂ ਉਹ ਸੁਪਨਿਆਂ ਵਿੱਚ ਜਾਂ ਤਸੱਵਰ ਵਿੱਚ ਉਸ ਨਾਲ ਜੀਵਨ ਬਿਤਾਉਣ ਦਾ ਕੋਈ ਭਰਮ ਸਿਰਜਦਾ ਹੈ ਜਾਂ ਉਸ ਦੇ ਕਾਲਪਨਿਕ ਸੁਹੱਪਣ ਦੀ ਗੱਲ ਕਰਦਾ ਹੈ ਤਾਂ ਰਹੱਸਵਾਦੀ ਹੋ ਜਾਂਦਾ ਹੈ:

1. ਅੱਤ ਡੂੰਘੇ ਪਰਛਾਵੇਂ
   ਇੱਨ੍ਹਾਂ 'ਚੋਂ ਇੱਕ ਯਾਦ ਤੇਰੀ ਦੀ ਪੁਤਲੀ ਜਾਗੇ, ਜਾਗੇ।
   ਬਿਨ ਤੇਰੇ ਕੋਈ ਜਾਣ ਨਾ ਸੱਕੇ
   ਕਿਉਂ ਹੱਸੇ ਕਿਉਂ ਰੋਏ
   ਉੱਠ ਜਾਏ ਇਸ ਕਿਉਂ ਦਾ ਪਰਦਾ
   ਤੂੰ ਜੇ ਆਪ ਸੁਣਾਵੇ।

———

2. ਛਾਇਆ ਸੁਪਨ 'ਚ ਆ ਮਿਲ ਸਾਜਣ
   ਜੇ ਆਉਣੋਂ ਸ਼ਰਮਾਵੇਂ।
   ਘੋਰ ਨਰਕ ਕਾਲਖ ਜੂਨੀ ਵਿੱਚ,
   ਆਣ ਕੇ ਜੋਤ ਜਗਾਵੇਂ।

ਹੁਣ ਤੇਰੇ ਬਿਨ ਦਰਦਾਂ ਵਾਲੇ ਅਪਣਾ ਕੌਣ ਸਹਾਈ
ਮੌਤ ਹੈ ਇਸ ਦੁਨੀਆ ਦਾ ਹਾਸਾ, ਮੌਤ ਹੈ ਸਭ ਚਤੁਰਾਈ
ਹੇ ਬਿਨ ਉਪਮਾ ਹੁਸਨਾ ਵਾਲੇ, ਕਰ ਦੇ ਪਾਰ ਉਤਾਰਾ
ਨੀਰ ਖ਼ਾਕ ਦੇ ਇਸ ਬੰਧਨ 'ਚੋਂ ਕਰ ਮੇਰਾ ਛੁਟਕਾਰਾ
ਇੱਕ ਦਿਨ ਦੇ ਹੇ ਚਾਨਣ ਦੇ ਸਾਈਂ ਬਖਸ਼ ਕੇ ਆ ਤਕਸੀਰਾਂ
ਇਹ ਹਨ ਸਭ ਝਗੜੇ ਹੀ ਝਗੜੇ, ਤਕਦੀਰਾਂ ਤਦਬੀਰਾਂ ।

— —— —

3. ਇਸ ਦੀ (ਦੀਵੇ ਦੀ) ਨਿੰਮੀ ਲੋ ਵਿੱਚ ਦੇਖਾਂ
ਕਰ ਕਰ ਤੇਰਾ ਧਿਆਨਾ

.........

ਜਾਂ ਦੱਸ ਤੇਰੇ ਆਉਣ ਦੀ ਆਊ
ਕਦ ਜੀਵਨ ਪਰਭਾਤ ?

— — — --

4. ਅਮਰ ਤੜਪ ਦੇ ਪਰ ਲਾ ਦਿਲ ਨੂੰ
ਚੀਰ ਕੇ ਏਸ ਫ਼ਜ਼ਾ ਬੇਦਿਲ ਨੂੰ
ਨੀਲੇ ਨੀਲੇ ਰਾਹਾਂ ਥਾਣੀ
ਉੱਡ ਚੱਲੀਏ ਅਸਮਾਨੀ ਰਾਣੀ ।

.........

ਆ ਬ੍ਰਹਿਮੰਡ ਦੀਆਂ ਤਾਰਾਂ ਵਿੱਚ
ਪਿਆਰ ਦੇ ਨਗ਼ਮੇ ਹੋ ਲੁਕ ਜਾਈਏ
ਕੀ ਜਾਣੇ ਦੁਨੀਆਂ ਦੀਵਾਨੀ
ਉੱਡ ਚੱਲੀਏ ਅਸਮਾਨੀ ਰਾਣੀ ।

——— — —

5. ਕੋਲ ਗਿਆਂ ਇੱਕ ਦੇਸ ਅਵੱਲਾ
ਦੂਰੋਂ ਚੰਦ ਅਸਮਾਨੀ ।

ਕੰਲ ਗਿਆਂ ਜੱਨਤ ਵੀ ਦੋਜ਼ਖ਼
ਦੂਰ ਅਨੰਦ–ਕਹਾਣੀ
ਦੂਰ ਦੂਰ ਤੂੰ ਰਾਣੀ
ਫੇਰ ਵੀ ਦਏਂ ਜੁਆਨੀ ।

— — —

6. ਤੈਨੂੰ ਸਾਗਰ ਕਹਾਂ ਕਿ ਪਿਆਲੀ ?
ਖ਼ਿਆਲ ਤੇਰੇ ਨੇ ਜੀਵਨ ਭਰਿਆ
ਝੋਲੀ ਨਜ਼ਰ ਦੀ ਖਾਲੀ
ਤੈਨੂੰ ਸਾਗਰ ਕਹਾਂ ਕਿ ਪਿਆਲੀ
ਤੈਨੂੰ ਮੌਤ ਕਹਾਂ ਕਿ ਜੀਵਨ
ਝੋਲੇ ਸਾਏ ਕਿ ਪਰਿਵਰਤਨ
ਕਦੀ ਕਦੀ ਤੂੰ ਕੁਝ ਨਾ ਜਾਪੇਂ
ਕਦੀ ਕਦੀ ਤੂੰ ਸਭ ਕੁਝ
ਕਦੇ ਤੂੰ ਖੇਤੀ ਆਸ ਦੀ ਜਾਪੇਂ
ਕਦੇ ਤੂੰ ਬਾਗ ਖ਼ਿਆਲੀ ।
ਤੈਨੂੰ ਸਾਗਰ ਕਹਾਂ ਕਿ ਪਿਆਲੀ ?

— — — —

7. ਇਹ ਕੌਣ ਬਾਹਰ ਕਰੀ ਜਾ ਰਿਹਾ ਹੈ ਸ਼ਾਮਿਲ ਨੂੰ ?
ਡੁਬੋਈ ਜਾਂਦਾ ਹੈ ਕਿਸ ਲਈ ਮੇਰੇ ਦਿਲ ਨੂੰ ?
ਨਾ ਕੁਝ ਜ਼ੁਬਾਨ ਤੋਂ ਕਹਿਣਾ, ਨਾ ਕੁਝ ਇਸ਼ਾਰੇ ਤੋਂ
ਹਟਾਉਣ ਵਾਲੇ ਨੇ ਕਿਉਂ ਮੌਨ ਹੀ ਦੁਆਰੇ ਤੋਂ ?
ਮੈਂ ਚਾਹ ਰਿਹਾ ਹਾਂ ਤੇਰੇ ਸਾਹਮਣੇ ਸਮਾ ਜਾਵਾਂ ।
ਮੈਂ ਕਾਸ਼ ! ਤੇਰੇ ਖ਼ਫ਼ਾ ਹੋਣ ਤੇ ਹੀ ਛਾ ਜਾਵਾਂ ।
ਕੋਈ ਤਾਂ ਆਖੋ ਮੇਰੇ ਨਾਚ ਦੀ ਖ਼ਤਾ ਕੀ ਏ ?
ਤੂੰ ਆਪ ਕਹਿ ਦੇ ਮੇਰੇ ਸ਼ੌਕ ਦਾ ਉਪਾ ਕੀ ਏ ?

ਜਹਾਜ਼ ਵਾਲਿਓ ਠਹਿਰੋ ਤਿਆਰ ਹਾਂ ਮੈਂ ਵੀ;
ਜਹਾਜ਼ ਵਾਲਿਓ ਯਾਰੋ, ਫੜੋ ਮੇਰੀ ਗਠੜੀ।
ਜਹਾਜ਼ ਵਾਲਿਓ, ਠਹਿਰੋ ਕਿ ਰੋ ਰਿਹਾ ਹਾਂ ਮੈਂ।
ਨਜ਼ਰ ਦੀ ਜੋਤ ਨੂੰ ਪਾਣੀ 'ਚ ਬੋ ਰਿਹਾ ਹਾਂ ਮੈਂ।
ਜਹਾਜ਼ ਵਾਲਿਓ ਰੋਕੋ ਕਿ ਆ ਰਿਹਾ ਹਾਂ ਮੈਂ;
ਮਹਾਂ ਅਨੂਪ ਕਿਨਾਰੇ ਨੂੰ ਜਾ ਰਿਹਾ ਹਾਂ ਮੈਂ।

ਉਪਰੋਕਤ ਸਾਰੀਆਂ ਕਾਵਿ ਟੂਕਾਂ ਸਾਡੇ ਉਪਰੋਕਤ ਕਥਨ ਦੀ ਭਲੀ ਭਾਂਤ ਗਵਾਹੀ ਭਰਦੀਆਂ ਹਨ। ਇਹਨਾਂ ਟੂਕਾਂ ਵਿਚਲਾ ਸਾਰਾ ਵਾਤਾਵਰਣ ਕਾਲਪਨਿਕ ਤੇ ਰਹੱਸਮਈ ਹੈ ਬੇਸ਼ਕ ਇਸ ਦਾ ਅਧਾਰ ਠੋਸ ਹੈ। ਕਵਿਤਾਵਾਂ ਪੜ੍ਹਨ ਉਪਰੰਤ ਸਾਨੂੰ ਕਵੀ ਦੇ ਆਪਣੇ ਪਿਆਰ ਪ੍ਰਤਿ ਸਮਰਪਣ ਦਾ ਆਭਾਸ ਤਾਂ ਹੁੰਦਾ ਹੈ ਪਰ ਉਸ ਦਾ ਪਿਆਰ ਕਿਹੋ ਜਿਹਾ ਹੈ ? 'ਬਿਨ ਉਪਮਾ ਹੁਸਨ ਵਾਲੇ' ਦਾ ਮਨ ਵਿੱਚ ਕੀ image ਬਣਦਾ ਹੈ ? ਉਹ ਖੁਦ ਚੁੱਪ ਕਿਉਂ ਹੈ ਜਦ ਕਿ ਕਵੀ ਖੁਦ ਬੜੀ ਸ਼ਿੱਦਤ ਨਾਲ ਮਹਿਸੂਸ ਕਰ ਰਿਹਾ ਹੈ ? ਆਦਿ ਪ੍ਰਸ਼ਨਾਂ ਦਾ ਸਪਸ਼ਟ ਉੱਤਰ ਨਹੀਂ ਮਿਲਦਾ। ਜਾਪਦਾ ਹੈ ਪੂਰਣ ਤੌਰ ਤੇ ਵਿਸ਼ਾਦ ਤੇ ਨਿਰਾਸ਼ਾ ਵਿੱਚ ਡੁੱਬੇ ਕਵੀ ਦਾ ਇਸ ਤੋਂ ਮੁਕਤ ਹੋਣ ਲਈ, ਇਸ ਤਰ੍ਹਾਂ ਦੀ ਕਲਪਨਾ ਦਾ ਸਹਾਰਾ ਲੈਕੇ, ਕੀਤਾ ਉਪਰਾਲਾ ਹੈ ਤੇ ਜਿਸ ਉਪਰਾਲੇ ਵਿੱਚ ਵੀ ਉਹ ਅਸਫਲ ਜਾਪਦਾ ਹੈ। 'ਬੰਦਰਗਾਹ' ਕਵਿਤਾ ਵਿੱਚ ਦੀਆਂ ਇਹ ਤੁਕਾਂ ਕਿ—'ਜਹਾਜ਼ ਵਾਲਿਓ ਠਹਿਰੋ ਕਿ ਰੋ ਰਿਹਾ ਹਾਂ ਮੈਂ' ਤੇ ਇਸੇ ਕਵਿਤਾ ਦੇ ਅਖੀਰ ਵਿੱਚ ਇਹ ਕਹਿਣਾ ਕਿ : 'ਖਾਮੋਸ਼ ਜਾਦੂਓ ਰੋੜ੍ਹੋ ਮੇਰੀ ਜਵਾਨੀ ਨੂੰ' ਸਾਡੇ ਇਸ ਕਥਨ ਦੀ ਪੁਸ਼ਟੀ ਕਰਦਾ ਹੈ।'

ਪ੍ਰੇਮ ਕਵੀ ਲਈ ਵੀ ਇੱਕ ਰਹੱਸ ਹੀ ਜਾਪਦਾ ਹੈ। ਉਸ ਨੂੰ ਖੁਦ ਸਮਝ ਨਹੀਂ ਆਉਂਦੀ ਕਿ ਆਪਣੇ "ਪਿਆਰ" ਨੂੰ ਕੀ ਆਖੇ ? ਮੌਤ ਜਾਂ ਜੀਵਨ ? ਉਹ ਉਸ ਲਈ ਖਿਆਲਾਂ ਖਿਆਲਾਂ ਵਿੱਚ ਤਾਂ 'ਆਸ ਦੀ ਖੇਤੀ' ਬਣ ਜਾਂਦੀ ਹੈ ਪਰ ਜਦੋਂ ਯਥਾਰਥ ਦੀ ਕਸਵੱਟੀ 'ਤੇ ਪਰਖਦਾ ਹੈ ਤਾਂ ਉਹ ਆਸ ਦੀ ਖੇਤੀ ਖਿਆਲੀ ਬਾਗ ਬਣ ਜਾਂਦੀ ਹੈ। ਇਹੋ ਕਵੀ ਦਾ ਦੁਖਾਂਤ ਹੈ ਜਿਸ ਨੇ ਉਸ ਨੂੰ ਪਿਆਰ ਦੇ ਖੇਤਰ ਵਿੱਚ ਵੀ ਰਹੱਸਵਾਦੀ ਬਣਾ ਦਿੱਤਾ ਹੈ।

## ਪ੍ਰਕ੍ਰਿਤੀ ਚਿਤ੍ਰਣ

ਇੱਕ ਦ੍ਰਿਸ਼ਟੀ ਤੋਂ ਜੋ ਕੁਝ ਵੀ ਦ੍ਰਿਸ਼ਟਮਾਨ ਹੈ (ਭਲੇ ਹੀ ਉਸ ਦਾ ਅਮਲ ਅਦ੍ਰਿਸ਼ਟ ਹੋਵੇ) ਪ੍ਰਕ੍ਰਿਤੀ ਦੇ ਘੇਰੇ ਵਿੱਚ ਆ ਜਾਂਦਾ ਹੈ। ਪਰ ਇੱਕ ਹੋਰ ਸੋਚ ਅਧੀਨ ਇਸ 'ਦ੍ਰਿਸ਼ਟਮਾਨ' ਵਾਲੀ ਗੱਲ ਨੂੰ ਥੋੜਾ ਜਿਹਾ ਬਦਲ ਲਿਆ ਗਿਆ ਹੈ ਤੇ ਪ੍ਰਕ੍ਰਿਤੀ' ਉਸ ਨੂੰ ਆਖਿਆ ਜਾਣ ਲੱਗ ਪਿਆ ਹੈ ਜਿਸ ਦੀ ਰਚਨਾ 'ਆਪਣੇ ਆਪ' ਹੋਈ ਹੋਵੇ ਅਰਥਾਤ ਜਿਸ ਦੀ ਰਚਨਾ ਕਿਸੇ ਵਿਅਕਤੀ ਵਿਸ਼ੇਸ਼ ਨੇ ਨਾ ਕੀਤੀ ਹੋਵੇ ਜਾਂ ਦੂਜੇ ਸ਼ਬਦਾਂ ਵਿੱਚ ਇਹ ਕਿ ਜਿਸ ਵਿੱਚ ਬਨਾਵਟ ਦਾ ਅੰਸ਼ ਨਾ ਹੋਵੇ। ਅਧਿਆਤਮਵਾਦੀ ਜਾਂ ਧਾਰਮਿਕ ਖਿਆਲਾਂ ਦੇ ਅਨੁਯਾਈ ਇਸ 'ਆਪਣੇ ਆਪ' ਦੇ ਠੋਸ ਤੇ ਰਸਾਇਣਕ ਅਮਲ ਤੋਂ ਮੁਨਕਰ ਹੋਕੇ ਇਸ ਨੂੰ ਕਿਸੇ ਪਰਮ ਸ਼ਕਤੀ ਦੀ ਰਚਨਾ ਆਖਦੇ ਹਨ। ਸੰਸਕ੍ਰਿਤ ਵਿੱਚ ਇਸ ਸ਼ਬਦ ਦੇ ਇਹੋ ਅਰਥ ਲਏ ਗਏ ਹਨ। 'ਆਪਣੇ ਆਪ' ਵਾਲੀ ਗੱਲ ਤੋਂ ਇਹ ਭਾਵ ਕਦਾਚਿਤ ਨਹੀਂ ਕਿ ਬੱਸ ਕਿਸੇ ਪਰਮ ਸ਼ਕਤੀ ਦੀ ਸੋਚ ਫੁਰੀ ਤੇ ਚੀਜ਼ ਤਿਆਰ ਹੋ ਗਈ। ਵਿਗਿਆਨਿਕ ਖੋਜਾਂ ਨੇ ਸਾਨੂੰ ਦੱਸਿਆ ਹੈ ਕਿ ਪ੍ਰਕ੍ਰਿਤੀ ਦੀ ਹਰ ਵਸਤੂ ਦੀ ਬਣਤਰ ਦਾ ਇੱਕ ਨਿਯਮ ਹੈ ਤੇ ਇਸ ਨਿਯਮ ਦੀ ਰੋਸ਼ਨੀ ਵਿੱਚ ਉਹੋ ਵਸਤੂ ਮੁੜ ਸਿਰਜੀ ਜਾ ਸਕਦੀ ਹੈ। ਅਜਿਹਾ ਵਿਗਿਆਨ ਨੇ ਕੀਤਾ ਹੈ ਤੇ ਹੁਣ ਤੱਕ ਦਾ ਮਨੁੱਖੀ ਵਿਕਾਸ (ਸਭ ਖੇਤਰਾਂ ਵਿੱਚ) ਇਸੇ ਦਾ ਸਿੱਟਾ ਹੈ। ਮਨੁੱਖ ਵਿੱਚ ਇਕ ਜਮਾਂਦਰੂ ਪ੍ਰਵ੍ਰਿਤੀ ਹੈ ਕਿ ਉਹ ਜਨਮ ਉਪਰੰਤ ਜਿਉਂ ਜਿਉਂ ਆਪਣੇ ਤੋਂ ਭਿੰਨ ਪ੍ਰਕ੍ਰਿਤੀ ਦੇ ਪ੍ਰਸੰਗ ਵਿੱਚ ਆਉਂਦਾ ਜਾਂਦਾ ਹੈ ਉਹ ਆਪਣੀ ਚੇਤਨਾ ਦਾ ਵਿਕਾਸ ਵੀ ਕਰਦਾ ਹੈ ਤੇ ਇਸ ਨੂੰ ਆਪਣੀ ਸੋਚ ਅਨੁਸਾਰ ਵਿਉਂਤਦਾ ਵੀ ਹੈ। ਇਸੇ ਨੂੰ ਉਸ ਦੇ ਪ੍ਰਕ੍ਰਿਤੀ ਉੱਤੇ ਨਿਅੰਤ੍ਰਣ ਦੇ ਅਰਥ ਦਿੱਤੇ ਗਏ ਹਨ। ਉਸ ਨੂੰ ਕਦੋਂ ਪ੍ਰਕ੍ਰਿਤੀ ਦੇ ਅਮਲਾਂ ਵਿੱਚੋਂ ਕੋਈ ਨਿਯਮ ਲੱਭ ਪੈਂਦਾ ਹੈ ? ਕਦੋਂ ਕੋਈ ਬਾਹਰਲਾ ਅਮਲ ਉਸ ਦੀ ਚੇਤਨਾ ਦੇ ਵਿਕਾਸ ਦਾ ਸਹਾਈ ਬਣ

ਜਾਂਦਾ ਹੈ ? ਆਦਿ ਕੁਝ ਪ੍ਰਸ਼ਨ ਅਜਿਹੇ ਹਨ ਜਿਨ੍ਹਾਂ ਦਾ ਇਕਲਿਆਂ ਹੱਲ ਲੱਭਣਾ ਮੁਸ਼ਕਲ ਹੀ ਨਹੀਂ ਸਗੋਂ ਅਸੰਭਵ ਦੀ ਹੱਦ ਤੱਕ ਔਖਾ ਹੈ। ਕਾਰਨ ਇਸ ਦਾ ਇਹ ਕਿ ਮਨੁੱਖੀ ਮਨ ਬਹੁਤ ਹੀ ਸੰਵੇਦਨਸ਼ੀਲ ਤੇ ਉਪਜਾਊ ਹੈ ਤੇ ਕੋਈ ਪਲ ਅਜਿਹਾ ਨਹੀਂ ਹੁੰਦਾ ਜਦੋਂ ਉਹ ਕਿਸੇ ਤੋਂ ਪ੍ਰਭਾਵਿਤ ਨਹੀਂ ਹੋ ਰਿਹਾ ਹੁੰਦਾ ਜਾਂ ਕੁਝ ਭੰਨ ਤੋੜ (distortion) ਵਿੱਚ ਨਹੀਂ ਲੱਗਿਆ ਹੁੰਦਾ। ਇਸ ਸਾਰੇ ਕੁਝ ਦਾ ਕੋਈ record ਨਹੀਂ ਤੇ ਇਸ record ਬਿਨਾ ਇਹ ਲੱਭਣਾ ਔਖਾ ਹੈ ਕਿ ਉਸ ਦੀ ਚੇਤਨਾ ਨੇ ਪ੍ਰਕ੍ਰਿਤੀ ਨੂੰ ਵਿਉਂਤਿਆ ਜਾਂ ਪ੍ਰਕ੍ਰਿਤੀ ਨੇ ਉਸ ਦੀ ਚੇਤਨਾ ਵਿੱਚ ਵਿਕਾਸ ਕੀਤਾ। ਕਿਹਾ ਜਾ ਸਕਦਾ ਹੈ ਕਿ ਦੋਵੇਂ ਇੱਕ ਦੂਜੇ ਨੂੰ ਸਾਵਾਂ ਪ੍ਰਭਾਵਿਤ ਕਰਦੇ ਹਨ ਕਦੇ ਇਕ ਤੇ ਕਦੇ ਦੂਜਾ ਤੇ ਕਦੇ ਦੋਵੇਂ ਇਕੱਠੇ।

ਜਿਉਂ ਜਿਉਂ ਮਨੁੱਖੀ ਚੇਤਨਾ ਦਾ ਵਿਕਾਸ ਹੋਇਆ ਹੈ ਜਾਂ ਦੂਜੇ ਅਰਥਾਂ ਵਿੱਚ ਪ੍ਰਕ੍ਰਿਤੀ ਉੱਤੇ ਉਸ ਦਾ ਨਿਅੰਤ੍ਰਣ ਵਧਿਆ ਹੈ ਮਨੁੱਖ ਤੇ ਪ੍ਰਕ੍ਰਿਤੀ ਵਿੱਚ ਇਕ ਭੇਦ ਸਥਾਪਿਤ ਹੋ ਗਿਆ ਹੈ। ਇਸ ਦਾ ਅਰਥ ਇਹ ਨਹੀਂ ਕਿ ਅੱਜ ਦਾ ਮਨੁੱਖ ਪ੍ਰਕ੍ਰਿਤੀ ਤੋਂ ਕੁਝ ਲੈਂਦਾ ਹੀ ਨਹੀਂ ਸਗੋਂ ਇਹ ਹੈ ਕਿ ਜਿਥੇ ਆਦਿ ਮਨੁੱਖ ਆਪਣੇ ਆਪ ਵਿੱਚ ਪ੍ਰਕ੍ਰਿਤੀ ਦਾ ਇੱਕ ਅੰਗ ਸੀ ਉਥੇ ਅੱਜ ਦਾ ਮਨੁੱਖ ਆਪਣੇ ਅੰਦਰ ਝਾਤੀ ਮਾਰਨ ਦੇ ਸਮਰੱਥ ਹੋ ਗਿਆ ਹੈ ਤੇ ਉਹ ਆਪੇ ਨੂੰ ਜਾਣਨ ਦੇ ਨਾਲ ਨਾਲ ਪੂਰਨ ਤੌਰ ਤੇ ਚੇਤੰਨ ਹੋ ਕੇ ਆਪਣੇ ਤੋਂ ਭਿੰਨ ਪ੍ਰਕ੍ਰਿਤੀ ਨੂੰ ਜਾਣਦਾ ਹੈ, ਜਿਥੇ ਪਹਿਲਾਂ ਸਾਰਾ ਅਮਲ ਅਚੇਤ ਹੀ ਹੁੰਦਾ ਰਹਿੰਦਾ ਸੀ ਉਥੇ ਹੁਣ ਸੁਚੇਤ ਹੋ ਗਿਆ ਹੈ। ਅੱਜ ਦਾ ਵਿਗਿਆਨ ਇਸ ਦੀ ਗਵਾਹੀ ਹੈ ਕਿ ਮਨੁੱਖ ਸੁਚੇਤ ਹੋਕੇ ਆਪਣੇ ਤੋਂ ਭਿੰਨ ਪ੍ਰਕ੍ਰਿਤੀ ਨੂੰ ਵਿਉਂਤ ਰਿਹਾ ਹੈ ਤੇ ਉਸ ਨੂੰ ਆਪਣੀ ਇੱਛਾ ਅਨੁਸਾਰ ਵਰਤਣ ਦੇ ਉਪਰਾਲੇ ਵਿੱਚ ਹੈ। ਅੱਗ, ਪਾਣੀ, ਹਨੇਰੀ ਦੀਆਂ ਗੱਲਾਂ ਨੂੰ ਛੱਡ ਕੇ ਖੇਤੀ ਵਿਗਿਆਨ ਦੀਆਂ ਸਾਰੀਆਂ ਸੱਭਤਾ ਉਸ ਦੇ ਪ੍ਰਕ੍ਰਿਤੀ ਉੱਤੇ ਨਿਅੰਤ੍ਰਣ ਤੇ ਨਾਲ ਦੀ ਨਾਲ ਉਸ ਦੀ ਵਿਕਸਿਤ ਚੇਤਨਾ ਦਾ ਸਬੂਤ ਹਨ।

ਪ੍ਰਕ੍ਰਿਤੀ ਵਿੱਚੋਂ ਨਿਯਮ ਲੱਭ ਕੇ ਉਹਨਾ ਨੂੰ ਠੋਸ ਰੂਪ ਵਿੱਚ ਮੁੜ ਪ੍ਰਯੋਗ ਵਿੱਚ ਲਿਆਉਣ ਤੋਂ ਬਿਨਾ ਮਨੁੱਖ ਦਾ ਪ੍ਰਕ੍ਰਿਤੀ ਨਾਲ ਇਕ ਹੋਰ ਰਿਸ਼ਤਾ ਹੈ ਜਿਸ ਦੀਆਂ ਜੜ੍ਹਾਂ ਵੀ ਆਦਿ–ਮਾਨਵ ਦੇ ਸਮਿਆਂ ਤੱਕ ਡੂੰਘੀਆਂ ਹਨ। ਆਦਿ ਮਾਨਵ

ਖੁਦ ਪ੍ਰਕ੍ਰਿਤੀ ਦਾ ਅੰਗ ਹੋਣ ਕਰਕੇ ਪ੍ਰਕ੍ਰਿਤਕ ਨਜ਼ਾਰਿਆਂ ਵਿੱਚ ਕੁਦਾੜੀਆਂ ਮਾਰਿਆ ਕਰਦਾ ਸੀ ਤੇ ਇਸ ਦੇ ਸੁਹੱਪਣ ਤੋਂ ਪ੍ਰਭਾਵਿਤ ਹੋਇਆ ਕਰਦਾ ਸੀ। ਹੋ ਸਕਦਾ ਹੈ ਖੁਸ਼ੀ ਵਿੱਚ ਆਇਆ ਉਹ ਵੱਡੇ ਵੱਡੇ ਦਰਖਤਾਂ ਤੋਂ ਹੇਠਾਂ ਵਗਦੇ ਪਾਣੀਆਂ ਵਿੱਚ ਛਾਲਾਂ ਮਾਰ ਕੇ ਸੁਆਦ ਲੈਂਦਾ ਹੋਵੇ। ਗਰਮੀਆਂ ਵਿੱਚ ਦਰਿਆ ਕਿਨਾਰੇ ਪਏ ਪੱਥਰਾਂ 'ਤੇ ਲਿਟ ਕੇ ਪਾਣੀ ਵਿੱਚ ਆਪਣੇ ਪੈਰ ਮਾਰ ਕੇ ਠੰਡੇ ਪਾਣੀ ਦੇ ਛਿੱਟੇ ਆਪਣੇ ਪੈਰਾਂ 'ਤੇ ਮਾਰਦਾ ਹੋਵੇ। ਇਹ ਸਭ ਕੁਝ ਸੰਭਵ ਹੈ ਪਰ ਇਹ ਵੀ ਦਰੁਸਤ ਹੈ ਕਿ ਅਜਿਹਾ ਕਰਨ ਸਮੇਂ ਉਸ ਬਹੁਤੀ ਵਾਰ ਕਾਫੀ ਸਾਰੀਆਂ ਸੱਟਾਂ ਖਾਧੀਆਂ ਹੋਣ ਤੇ ਇੰਜ ਡਿਗ ਡਿਗ ਕੇ ਉਹ ਪੂਰਾ ਸਵਾਰ ਬਣ ਗਿਆ। ਪ੍ਰਕ੍ਰਿਤੀ ਨਾਲ ਇਹ ਰਿਸ਼ਤਾ ਮਨੁੱਖ ਦਾ ਅੱਜ ਵੀ ਹੈ ਪਰ ਆਪਣੇ ਬੀਜ ਰੂਪ ਨਾਲੋਂ ਭਿੰਨ। ਅੱਜ ਉਹ ਬ੍ਰਿਛ ਤੋਂ ਛਾਲ ਵੀ ਮਾਰਦਾ ਹੈ (ਡੰਡਾ ਡੁੱਕ ਜਾਂ ਪੀਲ ਪਲਾਂਘੜਾ ਖੇਡਣ ਲੱਗਿਆ) ਪਰ ਹੇਠਾ ਥਾਂ ਦੇਖ ਕੇ ਤੇ ਉਪਰੋਂ ਉਚਾਈ ਦੇਖ ਕੇ। ਪਾਣੀਆਂ ਵਿੱਚ ਵੀ ਕੁਦਦਾ ਹੈ ਪਰ ਡੂੰਘਾਈ ਜਾਂ ਪਾਣੀ ਦਾ ਸੁਭਾ ਪਹਿਲੋਂ ਜਾਚ ਕੇ। ਕਹਿਣ ਤੋਂ ਭਾਵ ਇਹ ਕਿ ਪ੍ਰਕ੍ਰਿਤੀ ਨਾਲ ਉਸ ਦੇ ਰਿਸ਼ਤਿਆਂ ਵਿਚ ਇਕ ਵਿਸ਼ੇਸ਼ ਤਰਤੀਬ ਆ ਗਈ ਹੈ। ਇਸ ਤਰਤੀਬ ਦਾ ਇਕ ਸਿਰਾ ਝਿਜਕ ਹੈ ਤੇ ਦੂਜਾ ਵਿਸਮਾਦ। ਉਹ ਵਿਸਮਾਦ ਵਿੱਚ ਵੀ ਆਉਂਦਾ ਹੈ ਪਰ ਝੱਟ ਸੰਭਲ ਜਾਂਦਾ ਹੈ। ਪਾਗਲਾਂ ਵਾਂਗ ਉੱਚੀ ਉਚੀ ਕੂਕਦਾ ਨਹੀਂ ਸਗੋਂ ਜੋ ਕੁਝ ਦੇਖਦਾ ਹੈ ਉਸ ਨੂੰ ਪੀ ਜਾਂਦਾ ਹੈ ਤੇ ਧੁਰ ਅੰਦਰ ਰਚਾ ਕੇ ਜਾਂ ਤਾਂ ਖੁਦ ਅਨੰਦਿਤ ਹੁੰਦਾ ਹੈ ਤੇ ਹੁੰਦਾ ਰਹਿੰਦਾ ਹੈ ਤੇ ਜਾਂ ਫਿਰ ਇਸ ਅਨੰਦ ਨੂੰ ਦੂਜਿਆਂ ਨਾਲ ਸਾਂਝਾ ਕਰਦਾ ਹੈ। ਪ੍ਰਕ੍ਰਿਤੀ ਵਿੱਚ ਵਾਪਰ ਦੇ ਅਮਲਾਂ ਤੋਂ ਉਹ ਇਕ ਪ੍ਰੇਰਣਾ ਹੋਰ ਵੀ ਲੈਂਦਾ ਹੈ ਉਹ ਹੈ ਉਹਨਾਂ ਅਮਲਾਂ ਨੂੰ ਆਪਣੇ ਨਿੱਜੀ ਜੀਵਨ ਨਾਲ ਸੰਬੰਧਿਤ ਕਰਨ ਦੀ ਤੇ ਫਿਰ ਇਨ੍ਹਾਂ ਸੰਬੰਧਿਤ ਅਮਲਾਂ ਨੂੰ ਦੂਜਿਆਂ ਨਾਲ ਸਾਂਝਾ ਕਰਨ ਦੀ। ਇਹ ਤਿੰਨ ਤਰ੍ਹਾਂ ਦੇ ਰਿਸ਼ਤੇ ਹਨ ਮਨੁੱਖ ਦੇ ਪ੍ਰਕ੍ਰਿਤੀ ਨਾਲ। ਪਹਿਲਾ ਰਿਸ਼ਤਾ ਵਧੇਰੇ ਕਰਕੇ ਵਿਗਿਆਨੀ ਨਾਲ ਸੰਬੰਧਿਤ ਹੈ ਤੇ ਦੂਜੇ ਦੋ ਦਾ ਸੰਬੰਧ ਆਮ ਮਨੁੱਖ ਨਾਲ ਹੈ। ਕਵੀ ਮਨ ਨਾਲ ਉਸ ਤੋਂ ਵੀ ਵਧੇਰੇ ਹੈ। ਪ੍ਰੇਰਣਾ ਤੇ ਪ੍ਰਕ੍ਰਿਤੀ ਦੇ ਅਮਲਾਂ ਨਾਲ ਨਿੱਜੀ ਜੀਵਨ ਦੇ ਸੰਬੰਧਾਂ ਦੀਆਂ ਕਵੀ ਦੇ ਪ੍ਰਸੰਗ ਵਿੱਚ ਬਹੁਤ ਸਾਰੀਆਂ ਸ਼ਾਖਾਵਾਂ ਹਨ। ਸ਼ਾਖਾਵਾਂ ਤੋਂ ਭਾਵ ਇਹ ਹੈ ਕਿ ਕਵੀ ਦੇ ਕੁਦਰਤ ਨਾਲ ਰਿਸ਼ਤਿਆਂ ਵਿੱਚ ਅਨੇਕ ਪੱਖੀ ਵਿਸਤਾਰ ਆ ਜਾਂਦਾ ਹੈ—

ਕਦੇ ਉਹ ਕੁਦਰਤ ਦੀ ਸਾਦਗੀ, ਨਿਸ਼ਕਪਟਤਾ ਤੇ ਵਿਸ਼ਾਲਤਾ ਤੋਂ ਪ੍ਰਭਾਵਿਤ ਹੁੰਦਾ ਹੈ; ਸੁੰਦਰ ਪ੍ਰਕ੍ਰਿਤਕ ਨਜ਼ਾਰੇ ਦੇਖ ਕੇ ਅਨੰਦਿਤ ਹੋ ਉਠਦਾ ਹੈ ਤੇ ਵਿਸਮਾਦ ਵਿੱਚ ਆ ਜਾਂਦਾ ਹੈ; ਵਿਸਮਾਦ ਵਿੱਚ ਆਇਆ ਕਈ ਵਾਰ ਭਾਵੁਕ ਤੌਰ ਤੇ ਇਤਨਾ ਇਕਸੁਰ ਹੋ ਜਾਂਦਾ ਹੈ ਕਿ ਪੂਰਨ ਸਿੰਘ ਵਾਂਗ 'ਦੌੜ ਦੌੜ ਬ੍ਰਿਛਾਂ ਨੂੰ ਪਲੰਮਦਾ' ਤੇ 'ਘਾਹ ਦੀਆਂ ਤਿੜਾਂ ਨਾਲ ਮਿਲ ਮਿਲ ਕੇ ਰੋਂਦਾ 'ਹੈ। ਕਦੇ ਭਾਈ ਵੀਰ ਸਿੰਘ ਵਾਂਗ ਜੀਵਨ ਦੇ 'ਝਮੇਲਿਆਂ ਤੋਂ ਭੱਜ ਕਿਸੇ ਨਦੀ ਕਿਨਾਰੇ ਜਾਂ ਜੰਗਲ ਬੇਲੇ ਜਾ ਸ਼ਰਣ ਲੈਂਦਾ ਹੈ ਤੇ ਜਾਂ ਫਿਰ ਕੁਦਰਤੀ ਅਮਲਾਂ ਤੋਂ ਕੋਈ ਅਜਿਹੀ ਉਸਾਰੂ ਪ੍ਰੇਰਣਾ ਲੈਂਦਾ ਹੈ ਕਿ ਉਸ ਵਿੱਚ ਜੀਵਨ ਨੂੰ ਭਰਪੂਰਤਾ ਨਾਲ ਜਿਉਣ ਦੀ ਸ਼ਕਤੀ ਆ ਜਾਂਦੀ ਹੈ।

ਬਾਵਾ ਬਲਵੰਤ ਦੇ ਕਾਵਿ ਅਧਿਐਨ ਤੋਂ ਉਸ ਦੇ ਪ੍ਰਕ੍ਰਿਤੀ ਨਾਲ ਰਿਸ਼ਤਿਆਂ ਦੀਆਂ ਇਹ ਸਾਰੀਆਂ ਸ਼ਾਖਾਵਾਂ ਦੇ ਦਰਸ਼ਨ ਹੋ ਜਾਂਦੇ ਹਨ। ਬਾਵਾ ਬਲਵੰਤ ਲਈ ਕੁਦਰਤ ਪਹਿਲੀ ਗੱਲ ਤਾਂ ਇਹ ਕਿ ਇਹ ਬੜੀ ਵਿਸ਼ਾਲ ਹੈ ਤੇ ਦੂਜੀ ਗੱਲ ਇਹ ਕਿ ਇਹ ਸਾਦੀ ਨਿਸ਼ਕਪਟ ਤੇ ਨਿਰਮਲ ਹੈ। ਇਸ ਦਾ ਹਰ ਅਮਲ ਸੱਚਾ ਤੇ ਸੁੱਚਾ ਹੈ। ਇਸ ਦੇ ਉਲਟ ਜਿਨ੍ਹਾਂ ਨੂੰ ਇਸ ਬਦੀ ਦੇ ਦਰਸ਼ਨ ਹੁੰਦੇ ਹਨ ਬਾਵੇ ਦੀਆਂ ਨਜ਼ਰਾਂ ਵਿੱਚ ਉਹਨਾਂ ਦੀ ਆਪਣੀ ਨਜ਼ਰ ਹੀ ਤ੍ਰੇੜੀ ਹੁੰਦੀ ਹੈ:

ਕੁਦਰਤ ਵਿੱਚ ਬਦੀ ਨਾ ਜਾਪੇ,  
ਬੰਦਾ ਨਿੱਤ ਕਰੇ ਸਿਆਪੇ।  
ਇਸ ਨੇ ਅੱਜ ਤੇਰਾ ਸੀਨਾ,  
ਕੀਤਾ ਹੈ ਚੀਨਾ ਚੀਨਾ।  
ਇੱਕ ਆਪਣੀ ਖੁਸ਼ੀ ਦੀ ਖ਼ਾਤਰ  
ਕੀ ਕੀ ਨਹੀਂ ਏਸ ਬਣਾਇਆ।  
ਤੇਰਾ ਅੰਤ ਫੇਰ ਨਹੀਂ ਪਾਇਆ।

ਕਵੀ ਲਈ ਕੁਦਰਤ ਵਿਸ਼ਾਲ ਤੇ ਸਵੱਛ ਹੀ ਨਹੀਂ ਸਗੋਂ ਦਿਆਲੂ ਤੇ ਮਨੁੱਖ ਦੀ ਹਮਦਰਦਣ ਵੀ ਹੈ। ਸ਼ਾਇਦ ਇਸੇ ਲਈ ਉਹ ਆਪਣੇ ਦੁੱਖ ਉਸ ਨਾਲ ਸਾਂਝੇ ਕਰਨ ਦੀ ਗੱਲ ਕਰਦਾ ਹੈ:

ਹੇ ਕੁਦਰਤ ਮੈਂ ਅਤਿ ਦੁਖੀਆ ਤੂੰ ਦਰਦੀ
ਬਖਸ਼ ਲੈ ਮੇਰੇ ਪਾਪ ਦੀ ਗਰਮੀ ਸਰਦੀ ।

ਇਸ ਤਰ੍ਹਾਂ ਆਪਣੇ ਦਰਦ ਸਾਂਝਾ ਕਰਦਾ ਕਰਦਾ ਉਹ ਪ੍ਰਕ੍ਰਿਤਿਕ ਨਜ਼ਾਰਿਆਂ ਵਿੱਚ ਗੁੰਮ ਜਾਂਦਾ ਹੈ ਪਰ ਇਸ ਹੱਦ ਤੱਕ ਨਹੀਂ ਕਿ ਉਸ ਨੂੰ ਆਪਣੇ ਆਪ ਦਾ ਪਤਾ ਹੀ ਨਾ ਰਹੇ ਸਗੋਂ ਗੁੰਮਿਆ ਹੋਇਆ ਵੀ ਪੂਰਣ ਤੌਰ ਤੇ ਚੇਤੰਨ ਹੁੰਦਾ ਹੈ ਤੇ ਇਸ ਯਤਨ ਵਿੱਚ ਹੁੰਦਾ ਹੈ ਕਿ ਜਿਵੇਂ ਉਹ ਪ੍ਰਕ੍ਰਿਤੀ ਨੂੰ ਦੇਖ ਰਿਹਾ ਹੈ ਉਸ ਨੂੰ ਇੰਨ ਬਿੰਨ ਆਪਣੇ ਹਿਰਦੇ ਵਿੱਚ ਸਾਂਭ ਲਵੇ ਤੇ ਫੇਰ ਇਸ ਕਦਰ ਜ਼ੁਬਾਨ ਦੇਵੇ ਕਿ ਪੜ੍ਹਨ ਵਾਲਾ ਖੁਦ ਉਹਨਾਂ ਪਲਾਂ ਵਿੱਚ ਜਾ ਪਹੁੰਚੇ ਜਿਨ੍ਹਾਂ ਪਲਾਂ ਵਿੱਚ ਕਵੀ ਨੇ ਉਹਨਾਂ ਦ੍ਰਿਸ਼ਾਂ ਨੂੰ ਨੀਹਾਰਿਆ ਜਾਂ ਪੀਤਾ ਸੀ । ਉਸ ਦੁਆਰਾ ਮਾਣੀ ਹੋਈ ਕਿਸੇ ਸ਼ਾਮ ਦੀ ਉਸੇ ਦੇ ਸ਼ਬਦਾਂ ਵਿੱਚ ਪੁਨਰ ਸੁਰਜੀਤੀ ਦੇਖਣ ਯੋਗ ਹੈ :

ਅੰਬਾਂ ਦੀਆਂ ਪਾਲਾਂ ਲੰਘ ਕੇ
ਪਰ ਜਾਨਵਰਾਂ ਦੇ ਰੰਗ ਕੇ
ਹੋ ਰੰਗ ਬਰੰਗੇ ਸਾਏ
ਨੱਚਦੇ ਪਾਣੀ ਤੇ ਆਏ
ਹੋਇਆ ਇੰਜ ਗਹਿਰਾ ਪਾਣੀ
ਜਿਉਂ ਪਰ ਪਿਘਲੇ ਮੋਰਾਂ ਦੇ
ਬਿਜਲੀ ਹੋ ਅਰਸ਼ ਦੀ ਠੰਡੀ
ਹੈ ਆਣ ਵਿਛੀ ਰਾਹਾਂ 'ਤੇ
ਕੇਸਰ ਹੋਈ ਹਰਿਆਲੀ
ਪਈ ਸ਼ਾਮ ਲੁਟਾਏ ਲਾਲੀ ।

ਵੇਖਣ ਵਾਲੀ ਗੱਲ ਤਾਂ ਇਹ ਹੈ ਕਿ ਸ਼ਾਮ ਖ਼ੁਦ ਆਪਣੀ ਲਾਲੀ ਲੁਟਾ ਰਹੀ ਹੈ ਤੇ ਕਵੀ ਚੌੜੀਆਂ ਬਾਹਾਂ ਕਰੀ ਇਸ ਲਾਲੀ ਨੂੰ ਰੋਮ ਰੋਮ ਵਿੱਚ ਰਚਾਉਣ ਦੇ ਯਤਨਾਂ ਵਿੱਚ ਹੈ । ਆਪਣੇ ਲਈ ਨਹੀਂ ਸਗੋਂ ਪਾਠਕਾਂ ਦੇ ਸਨਮੁੱਖ ਉਸ ਸੁੰਦਰ ਸ਼ਾਮ ਦੀ ਪੁਨਰ ਸੁਰਜੀਤੀ ਕਰਨ ਲਈ । ਕਦੇ ਬੱਦਲ ਚੜ੍ਹ ਆਉਂਦੇ ਹਨ ਤੇ ਕਵੀ ਝੱਟ ਗਲੀ ਵਿੱਚ ਨੰਗੇ ਫਿਰਦੇ ਪਿੱਤ ਮਰਵਾ ਰਹੇ ਬੱਚਿਆਂ ਵਾਂਗ ਚਾਂਭੜਾਂ ਪਾਉਂਦਾ

ਭੁੱਜ ਉਠਦਾ ਹੈ :

ਬੱਦਲ ਆ ਗਏ ਜੀ
ਬੱਦਲ ਆ ਗਏ ਹਾਂ ।

ਤੇ ਤੇਜ਼ ਧੁੱਪ 'ਤੇ ਜਿਵੇਂ ਕੋਈ ਟੂਣਾ ਹੋ ਜਾਂਦਾ ਹੈ :

ਤੀਖਣ ਰੋਸ਼ਨੀ ਤੇ, ਬੇਦਿਲ ਰੋਸ਼ਨੀ ਤੇ
ਟੂਣੇ ਹੋ ਗਏ ਜੀ, ਜਾਦੂ ਛਾ ਗਏ ਹਾਂ ।
ਬੱਦਲ ਆ ਗਏ ਜੀ, ਬੱਦਲ ਆ ਗਏ ਹਾਂ ।

ਇਸ ਕੁਦਰਤ ਵਿੱਚ ਸੰਗ ਨਹੀਂ, ਥੁੜ ਨਹੀਂ, ਸੀਮਿਤਿਤਾ ਨਹੀਂ । ਬੱਸ ਘਾਟ ਹੈ ਤਾਂ ਇਹ ਕਿ ਇਸ ਨੂੰ ਮਾਣਿਆ ਕਿਵੇਂ ਜਾਵੇ ?

ਲੁੱਟ ਲੈ ਦਿਲ ਕਿ ਕੁਦਰਤ
ਸਭ ਕੁਝ ਲੁਟਾ ਰਹੀ ਏ ।

ਪ੍ਰਕ੍ਰਿਤੀ ਦਾ ਸੁਹਜ ਮਨੁੱਖ ਦੀ ਮਾਨਸਿਕ ਅਵਸਥਾ ਉੱਤੇ ਵੀ ਕਾਫ਼ੀ ਨਿਰਭਰ ਕਰਦਾ ਹੈ । ਉਦਾਸ ਮਨ ਨੂੰ ਸੁੰਦਰ ਤੋਂ ਸੁੰਦਰ ਨਜ਼ਾਰੇ ਵੀ ਪ੍ਰਭਾਵਿਤ ਨਹੀਂ ਕਰਦੇ ਤੇ ਉਨਮਾਦ ਵਿੱਚ ਆਇਆ ਮਨ ਸਾਧਾਰਣ ਤੋਂ ਸਾਧਾਰਣ ਦ੍ਰਿਸ਼ ਵਿੱਚ ਵੀ ਅਸਾਧਾਰਣ ਖੁਸ਼ੀ ਲੱਭਦਾ ਹੈ । ਬਾਵੇ ਲਈ ਇਸ਼ਕ ਪੇਚੇ ਦੀ ਵੇਲ ਦੇ ਪੱਤਿਆਂ ਦਾ ਲਰਜਣਾ ਪ੍ਰਕ੍ਰਿਤਕ ਅਮਲ ਨਹੀਂ ਰਹਿੰਦਾ ਸਗੋਂ ਇੰਜ ਲਗਦਾ ਹੈ ਕਿ ਉਹ ਉਸ ਦੀ ਆਪਣੀ ਖੁਸ਼ੀ ਦੇ ਉਹਨਾਂ ਵਿੱਚ ਮਿਲ ਜਾਣ ਕਾਰਨ ਹੀ ਝੂਮਦੇ ਹਨ :

ਲਗਦਾ ਏ ਇੰਜ ਵੇਲ ਦੇ ਝੂਮਣ ਤੋਂ ਕਿ ਜਿਵੇਂ
ਮੇਰੀ ਖੁਸ਼ੀ ਵੀ ਦੌੜ ਕੇ ਪੱਤੀਆਂ 'ਚ ਮਿਲ ਗਈ ।

ਕਵੀ ਇਸ ਹੱਦ ਤੱਕ ਵਹਿ ਜਾਂਦਾ ਹੈ ਕਿ ਆਪਣਾ ਕੋਹਜ ਸਹਿ ਨਹੀਂ ਸਕਦਾ ਤੇ ਮਿਟ ਜਾਣ ਲਈ ਤਿਆਰ ਹੋ ਜਾਂਦਾ ਹੈ :

ਆਵੇ ਖਿਆਲ ਸੁਹਜ ਦਾ ਇਹ ਰੂਪ ਦੇਖ ਕੇ
ਹਸਤੀ ਦਾ ਕੋਹਜ ਖ਼ਾਕ 'ਚ ਏਥੇ ਮਿਲਾਦਿਆਂ ।

ਹੌਲੀ ਹੌਲੀ ਉਹ ਪ੍ਰਕ੍ਰਿਤਕ ਵਸਤਾਂ ਨਾਲ ਭਾਵੁਕ ਸਾਂਝ ਪੈਦਾ ਕਰ ਲੈਂਦਾ ਹੈ ਤੇ ਪ੍ਰਕ੍ਰਿਤਿਕ ਸੌਂਦਰਯ ਦੇ ਨਾਲ ਨਾਲ ਉਹ ਪ੍ਰਕ੍ਰਿਤੀ ਦੀਆਂ ਉਹਨਾਂ ਵਸਤਾਂ ਨਾਲ

ਆਪਣੀ ਮਾਨਸਿਕ ਅਵਸਥਾ ਨੂੰ ਮੇਲਦਾ ਹੈ ਜਿਹੜੀਆਂ ਕੁਦਰਤੀ ਤੌਰ 'ਤੇ ਕਿਸੇ ਜ਼ਿਆਦਤੀ ਦਾ ਸ਼ਿਕਾਰ ਹਨ ਜਾਂ ਜਿਹਨਾਂ ਉੱਤੇ ਮਨੁੱਖ ਵਲੋਂ ਕੋਈ ਜ਼ੁਲਮ ਹੋ ਰਿਹਾ ਹੈ। ਕਈ ਵਾਰ ਉਹ ਆਪਣੀ ਇਕਾਂਤ ਨੂੰ ਕੁਦਰਤ ਦੀ ਕਿਸੇ ਇਕਾਂਤ ਵਸਿਤ ਨਾਲ ਮੇਲ ਕੇ ਤੁਸ਼ਟੀ ਲੱਭਦਾ ਹੈ। ਉਦਾਹਰਣ ਵਜੋਂ ਉਸ ਦੀ 'ਸਿਤਾਰੇ' ਕਵਿਤਾ ਰੱਖੀ ਜਾ ਸਕਦੀ ਹੈ। ਸਿਤਾਰੇ ਕਿਸੇ ਵਿਗਿਆਨੀ ਲਈ ਭਾਵੇਂ ਕੋਈ ਵੀ ਅਰਥ ਰੱਖਣ ਪਰ ਕਵੀ ਲਈ ਉਹ ਵੀ ਸਾਹ ਲੈਂਦੇ ਹਨ ਤੇ ਕਿਸੇ ਪਰਾਈ ਸ਼ਕਤੀ ਅਧੀਨ ਦਿਨ ਰਾਤ ਚਾਲ ਵਿੱਚ ਰਹਿੰਦੇ ਹਨ। ਬਾਵਜੂਦ ਇਸ ਦੇ ਕਿ ਉਹ ਅਨੰਤ ਪੁਲਾੜ ਵਿੱਚ ਹਨ, ਉਹਨਾਂ ਨੂੰ ਇਕ ਖਾਸ ਨਿਅੰਤ੍ਰਣ ਵਿੱਚ ਰਹਿਣਾ ਪੈਂਦਾ ਹੈ। ਕਵੀ ਦਾ ਆਪਣਾ ਜੀਵਨ ਕਿਸੇ ਦੁਨਿਆਵੀ ਬੰਧਨ ਵਿੱਚ ਜਾਪਦਾ ਹੈ ਹੋ ਸਕਦਾ ਹੈ ਉਸ ਦੀ ਕਿਸੇ ਪੂਰੀ ਹੋ ਸਕਣ ਯੋਗ ਇੱਛਾ, ਪੂਰੀ ਨਾ ਹੋਈ ਹੋਵੇ। ਸ਼ਾਇਦ ਤਦੇ ਉਹ ਆਪਣੀ ਇਸ ਮਾਨਸਿਕ ਪੀੜ ਨੂੰ ਤਾਰਿਆਂ ਦੀ ਜ਼ਬਾਨੀ ਆਖਦਾ ਹੈ :

ਬੱਸ ਇੱਕ ਚਾਲ ਤੇ ਇੱਕ ਰਾਹ ਦਾ ਇਹ ਜ਼ੁਲਮ ਹੀ ਰਿਹਾ।
ਅਸੀਂ ਸੁਖੀ ਹਾਂ ਵਿਸ਼ਵਕਾਰ ਨੂੰ ਇਹ ਭਰਮ ਹੀ ਰਿਹਾ।

.........

ਕਿਸੇ ਦੇ ਰਸਤੇ 'ਚ ਦੀਵੇ ਬਲਾਂਗੇ ਪਰ ਕਦ ਤੱਕ।
ਹੈ ਖ਼ਾਕ ਜ਼ਿੰਦਗੀ ਆਪਣੇ ਤੇ ਹੱਕ ਨਹੀਂ ਜਦ ਤੱਕ।

ਇਹ ਪਰਾਧੀਨ ਜੀਵਨ ਦਾ ਵਿਸ਼ਾਦ ਹੈ ਜਿਸ ਨੂੰ ਤਾਰਿਆਂ ਦੇ ਜੀਵਨ ਵਿੱਚ ਹੀ ਜ਼ਬਾਨ ਮਿਲੀ ਹੈ। ਇਸੇ ਤਰ੍ਹਾਂ ਦੀ ਭਾਵੁਕ ਸਾਂਝ ਹੀ ਉਹ 'ਬੇਨਾਮ ਫੁਲ' ਵਿੱਚ ਫੁੱਲ ਨਾਲ ਪੈਦਾ ਕਰਦਾ ਹੈ। ਇੱਥੇ ਵੀ ਇੱਕ ਪਾਸੇ 'road side flowers' ਵਾਲੀ ਗੱਲ ਹੈ ਤੇ ਦੂਜੇ ਪਾਸੇ ਕਵੀ ਦਾ ਆਪਣਾ ਜੀਵਨ ਜਿਸ ਨੂੰ ਅਜੇ ਤੱਕ 'ਕਿਸੇ ਨੇ ਪਹਿਚਾਣਿਆ ਨਹੀਂ। ਕਵੀ ਨੂੰ ਦੋਹਾਂ ਦਾ ਜੀਵਨ ਇੱਕ ਲੱਗਿਆ ਹੈ ਉਸ ਦੇ ਮਨ ਉਤੇ 'ਕਿਸੇ ਪਿਆਰੀ ਰੂਹ' ਦੁਆਰਾ ਪਹਿਚਾਣੇ ਨਾ ਜਾਣ ਦਾ ਵਿਸ਼ਾਦ ਹੈ ਜੋ 'ਬੇਨਾਮ ਫੁੱਲ' ਦਾ ਵਿਸ਼ਾਦ ਹੋ ਨਿੱਬੜਿਆ ਹੈ :

ਬਹਾਰ ਕੀ ਮੇਰਾ ਜੀਵਨ ਹੈਰਾਨੀਆਂ ਦੇ ਲਈ ?
ਕੋਈ ਜਾਣਦਾ ਮੈਨੂੰ ਕਹਾਣੀਆਂ ਦੇ ਲਈ

ਕਿਸੇ ਦੀ ਸੋਹਲ ਨਸ਼ੀਲੀ ਨਜ਼ਰ ਕਦੇ ਨਾ ਪਈ ।
ਕੋਈ ਆਵਾਜ਼ ਜੋ ਆਈ ਉਦਾਸ ਕਰਕੇ ਗਈ ।

ਉਸ ਦੀ ਇਹ ਸਾਂਝ ਨਿਰੀ ਫੁੱਲਾਂ ਤੇ ਸਿਤਾਰਿਆਂ ਤੱਕ ਹੀ ਸੀਮਿਤ ਨਹੀਂ ਪਸ਼ੂਆਂ ਨਾਲ ਵੀ ਉਹ ਇਹ ਰਿਸ਼ਤਾ ਬਣਾਉਂਦਾ ਹੈ। ਪਸ਼ੂਆਂ ਦਾ ਬੇ-ਜ਼ੁਬਾਨ ਹੋਣਾ ਤੇ ਮਨੁੱਖ ਦਾ ਉਹਨਾਂ ਉੱਤੇ ਸਿਤਮ, ਕਵੀ ਮਨ ਨੂੰ ਵਧੇਰੇ ਤੜਪਾਉਂਦਾ ਹੈ :

ਚਿੱਕੜ ਭਰੀਆਂ ਨੂੰ ਚਿੱਤ ਚਾਹੇ ਜਾ ਗਲਵੱਕੜੀ ਪਾਵਾਂ
ਚਿੱਟੇ ਕਾਲੇ ਭੋਲੇ ਮੁੱਖੜੇ ਰੋ ਰੋ ਚੁੰਮਦਾ ਜਾਵਾਂ

................

ਆਦਮ ਦੀ ਯਮ-ਲੋੜ ਨੇ ਫਾਹੀਆਂ ਕਿਉਂ ਪਾਣੀ ਦੀਆਂ ਪਰੀਆਂ ?

................

ਮਰਦੇ ਹਨ ਬੱਚੇ ਇੰਨ੍ਹਾਂ ਦੇ ਢੋ ਢੋ ਭਾਰ ਬਿਗਾਨਾ ।
ਦੁਨੀਆਂ ਵਾਲੇ ਜ਼ਾਲਮ ਤਾਂ ਵੀ ਦੇਣ ਨਾਂ ਰੱਜਵਾਂ ਦਾਣਾ ।

................

ਰਹਿਮ ਬਿਨਾਂ ਕੀ ਪਿਆਰ ਕਿਸੇ ਦਾ, ਰਹਿਮ ਬਿਨਾਂ ਕੀ ਜੀਣਾ
ਰਹਿਮ ਬਿਨਾਂ ਬੇਕਾਰ ਹੈ ਸ਼ਾਇਰ ਤੇਰੀ ਜੀਵਨ ਵੀਣਾ ।

ਪ੍ਰਕ੍ਰਿਤੀ ਨਾਲ ਮਨੁੱਖ ਦੀ ਸਾਂਝ ਹੀ ਕੁਝ ਅਜਿਹੀ ਹੈ ਕਿ ਇਹ ਹਰ ਦੁੱਖ ਸੁੱਖ ਵਿੱਚ ਮਨੁੱਖ ਦੀ ਸਹਾਈ ਹੁੰਦੀ ਹੈ। ਜਿੱਥੇ ਕਵੀ ਮਨੁੱਖ ਤੋਂ ਪ੍ਰਕ੍ਰਿਤਕ ਵਸਤੂਆਂ ਲਈ ਰਹਿਮ ਦੀ ਮੰਗ ਕਰਦਾ ਹੈ ਉੱਥੇ ਇਸ ਗੱਲੋਂ ਵੀ ਅਨਜਾਣ ਨਹੀਂ ਕਿ ਪ੍ਰਕ੍ਰਿਤੀ ਮਨੁੱਖ ਦੀ ਗ਼ਮਖ਼ਾਰ ਹੈ :

ਸੁਣ ਕੇ ਗੀਤ ਤੇਰੇ
ਨਿਰਮਲ ਚਾਂਦਨੀਆਂ ਦੇ ਡੁੱਲ੍ਹ ਪਏ ਨੈਣ ਅਮੋਲ
ਦਰਦ ਦੇ ਸੋਮੇ ਬੋਲ
ਜ਼ਖਮੀ ਲੈ ਸੁਣ ਕੇ ਸਭ ਤਾਰੇ ਲੱਗ ਪਏ ਰੋਣ ।

ਜਿਉਣ ਦਾ ਅਮਲ ਕੁਝ ਇਸ ਤਰ੍ਹਾਂ ਦਾ ਹੈ ਕਿ ਹਰ ਘਟਨਾ ਇੱਕ ਵਿਸ਼ੇਸ਼

ਸਮੇਂ ਸਥਾਨ ਜਾਂ ਵਾਤਾਵਰਣ ਨਾਲ ਸੰਬੰਧਿਤ ਹੁੰਦੀ ਜਾਂਦੀ ਹੈ ਤੇ ਬਾਅਦ ਵਿੱਚ ਜਦੋਂ ਮੁੜ ਕਦੇ ਉਹੋ ਜਿਹੇ ਪਲ ਜਾਂ ਵਾਤਾਵਰਣ ਆਉਂਦਾ ਹੈ ਤਾਂ ਬੀਤਿਆ ਜੀਵਨ ਮੁੜ ਜਾਗ ਪੈਂਦਾ ਹੈ। ਇਸ ਵਿੱਚ ਸ਼ੱਕ ਨਹੀਂ ਕਿ ਸਮਾਂ ਨਿਰੰਤਰ ਚਲਦਾ ਰਹਿੰਦਾ ਹੈ ਪਰ ਕੁਝ ਚੰਗੀਆਂ ਘਟਨਾਵਾਂ ਵਾਪਰ ਜਾਣ ਕਾਰਣ ਸਾਧਾਰਣ ਸਮੇਂ ਦੀਆਂ ਕੁਝ ਘੜੀਆਂ ਜ਼ਿਆਦਾ ਮੁੱਲਵਾਨ ਹੋ ਜਾਂਦੀਆਂ ਹਨ ਤੇ ਉਹੋ ਸਾਧਾਰਣ ਸ਼ਾਮ ਕਵੀ ਲਈ 'ਸੁਨਹਿਰੀ' ਸ਼ਾਮ' ਬਣ ਜਾਂਦੀ ਹੈ ਤੇ ਉਹ ਵਾਰ ਵਾਰ ਸਦਕੇ ਜਾਣ ਲੱਗ ਪੈਂਦਾ ਹੈ :

ਮੈਂ ਸੌ ਸੌ ਵਾਰ ਜਾਂਦਾ ਹਾਂ ਸੁਨਹਿਰੀ ਸ਼ਾਮ ਦੇ ਸਦਕੇ।
ਜਦੋਂ ਉਹ ਆਪ ਆਏ ਸਨ ਕਿਸੇ ਚਾਹਵਾਨ ਦੇ ਘਰ ਤੱਕ,
ਜਦੋਂ ਇੱਕ ਛਿਨ 'ਚ ਜਾ ਪਹੁੰਚਾ ਸਾਂ ਮੈਂ ਖੁਸ਼ੀਆਂ ਦੇ ਸਾਗਰ ਤੱਕ,
ਮੈਂ ਪਿਆਰੀ ਸ਼ਾਮ, ਹਾਂ ਜੀਵਨ ਤੋਂ ਪਿਆਰੀ ਸ਼ਾਮ ਦੇ ਸਦਕੇ।

ਘਟਨਾ ਨਾਲੋਂ ਉਹ ਸਮਾਂ ਜਿਸ ਸਮੇਂ ਉਹ ਵਾਪਰੀ ਕਵੀ ਲਈ ਇਤਨੇ ਅਰਥ ਰੱਖਣ ਲੱਗ ਪਿਆ ਹੈ ਕਿ ਸ਼ਾਮ ਜੀਵਨ ਤੋਂ ਵੀ ਪਿਆਰੀ ਹੋ ਗਈ ਹੈ। ਬਾਰਸ਼ ਆਉਂਦੀ ਹੈ ਤਾਂ ਹੁਣ ਦੀ ਬਾਰਸ਼ ਦੇ ਆਨੰਦ ਨਾਲੋਂ ਪਿਛਲੀ ਬਾਰਸ਼ ਨਾਲ ਸੰਬੰਧਿਤ ਕੋਈ ਯਾਦ ਜ਼ਿਅਦਾ ਭਾਰੂ ਹੋ ਜਾਂਦੀ ਹੈ :

ਬਾਰਸ਼ ਵਿੱਚ ਅੱਜ ਯਾਦ ਤੇਰੀ ਨੇ
ਇਸ ਨੂੰ ਖੂਬ ਰੁਆਇਆ।

ਇਹ ਯਾਦਾਂ ਕਈ ਵਾਰ ਉਸ ਨੂੰ ਬਹੁਤ ਬਿਹਬਲ ਕਰ ਦਿੰਦੀਆਂ ਹਨ ਤੇ ਉਹ ਪ੍ਰਕ੍ਰਿਤੀ ਦੇ ਸੁਹੱਪਣ ਨੂੰ ਕਬੂਲਦਾ ਹੋਇਆ ਵੀ ਬੀਤੇ ਦੀ ਕਿਸੇ ਪਿਆਰੀ ਘਟਨਾ ਨੂੰ ਯਾਦ ਕਰਕੇ ਤੇਕ ਭਰਦਾ ਹੈ :

ਬਾਗ ਹੈ, ਫੁੱਲ ਨੇ, ਪਤੇ ਨੇ, ਹਵਾ ਵਗਦੀ ਹੈ,
ਹਾਏ! ਮੈਨੂੰ ਤੇਰੇ ਪੱਲੇ ਦੀ ਪਵਨ ਯਾਦ ਆਏ।

ਹੋਰ ਬਹੁਤ ਸਾਰੇ ਕਵੀਆਂ ਨਾਲੋਂ ਬਾਵਾ ਬਲਵੰਤ ਦੇ ਪ੍ਰਕ੍ਰਿਤੀ ਨਾਲ ਰਿਸ਼ਤੇ ਵਿਚ ਜੋ ਵਾਧਾ ਹੈ ਉਹ ਇਹ ਹੈ ਉਹ ਪ੍ਰਕ੍ਰਿਤੀ ਤੋਂ ਬਹੁਤ ਵੱਡੀ ਉਸਾਰੂ ਪ੍ਰੇਰਣਾ ਲੈਂਦਾ ਹੈ। ਉਸ ਲਈ ਝੱਟ ਸ਼ਾਮ ਦੀ ਲਾਲੀ 'ਚੇਤੰਨ-ਵਿਸ਼ਵ ਜਵਾਨੀ' ਹੋ

ਨਿੱਬੜਦੀ ਹੈ ਜਿਸਨੇ ਪੀਲੇ ਚਿਹਰਿਆਂ 'ਤੇ ਲਾਲੀ ਲਿਆਉਣੀ ਹੈ :

ਹੇ ਰੰਗ-ਨਗਰ ਦੀ ਰਾਣੀ
ਹੇ ਚੇਤਨ ਵਿਸ਼ਵ ਜਵਾਨੀ
ਪੂਰਬ ਦੇ ਪੀਲੇ ਚਿਹਰੇ
ਬਣ ਜਾਣ ਨਿਸ਼ਾਨੇ ਤੇਰੇ

................

ਹੇ ਨੂਰ ਦੀ ਲਾਲੀ ਆ ਜਾ
ਧੁੰਦਲੇ ਨੂੰ ਲਾਲ ਬਣਾ ਜਾ

ਇੱਕ ਪਾਸੇ ਡੁੱਬਦੇ ਸੂਰਜ ਨੂੰ ਤੱਕਣ ਤੋਂ ਵਰਜਣ ਵਾਲੇ ਹਨ ਤੇ ਦੂਜੇ ਪਾਸੇ ਬਾਵਾ ਹੈ ਜਿਸ ਨੂੰ ਇਸੇ ਸ਼ਾਮ ਵਿੱਚੋਂ ਗਹਿਰਾ ਸੂਹਾ ਰੰਗ (ਸ਼ਕਤੀ ਦਾ ਰੰਗ) ਦਿਸਦਾ ਹੈ। ਕਲਪਨਾ ਕਰੋ ਕਿ ਜਿਸ ਕਵੀ ਲਈ ਸ਼ਾਮ ਦੀ ਲਾਲੀ ਇਨਕਲਾਬ ਦੀ ਪ੍ਰੇਰਣਾ ਹੈ ਉਸ ਲਈ ਉਸ਼ਾ ਕੀ ਹੋਵੇਗੀ ?

ਹੇ ਚਿੰਤਨ, ਹੇ ਉਸ਼ੇ, ਹੇ ਸੂਰਜਾਂ ਦੇ ਰਥ ਸਵਾਰ
ਮੇਟ ਮੇਰੇ ਅੰਧਕਾਰ।

................

ਹੇ ਉਸ਼ੇ, ਹੇ ਇਨਕਲਾਬਕਾਰ ਬਦਲੀਆਂ ਦੀ ਮਾਂ

................

ਤੂੰ ਝੁੱਗੀਆਂ ਦਾ ਆਕੇ ਅੰਦਰੋਂ ਵੀ ਰੰਗ ਲਾਲ ਕਰ।

ਕਵੀ ਪ੍ਰਕ੍ਰਿਤੀ ਦੇ ਹਰ ਅੰਗ ਵਿੱਚ ਭਰਪੂਰ ਜ਼ਿੰਦਗੀ ਦੇ ਦਰਸ਼ਨ ਕਰਦਾ ਹੈ ਤੇ ਇਤਨਾਂ ਪ੍ਰੇਰਿਤ ਹੁੰਦਾ ਹੈ ਕਿ ਉਸ ਦਾ ਜ਼ਿੰਦਗੀ ਵਿੱਚ ਵਿਸ਼ਵਾਸ਼ ਹੋਰ ਵੀ ਡੂੰਘਾ ਹੋ ਜਾਂਦਾ ਹੈ। ਵਗਦੇ ਪਾਣੀ ਵਿਚ ਮੌਜ ਦੀ ਤੜਪ ਕਵੀ ਦੀ ਆਪਣੀ ਤੜਪ ਬਣ ਜਾਂਦੀ ਹੈ :

ਮੌਜ ਕੀ ਆਖਾਂ ਤੂੰ ਤੜਪੇ ਕਿਸ ਤਰ੍ਹਾਂ
ਪੈਰਾਂ ਹੇਠ ਮਘਦੇ ਕੋਲੇ ਜਿਸ ਤਰ੍ਹਾਂ।
ਦੌੜਦੀ ਜਾਵੇ ਦੁੜੰਗੇ ਮਾਰਦੀ

ਆਪਣੀ ਲੈ ਵਿੱਚ ਡੋਬਦੀ, ਕੁਝ ਤਾਰਦੀ ।
ਕਿਸ ਦੇ ਦਿਲ ਦਾ ਤਰਜਮਾ ਕਰਦੀ ਹੈਂ ਤੂੰ ?
ਬੋਲ, ਕਿਸ ਮੰਜ਼ਿਲ ਲਈ ਮਰਦੀ ਹੈ ਤੂੰ ?
ਤੂੰ ਗਈ ਪਾਣੀ ਦੇ ਗੁੰਝਲ ਖੋਲ੍ਹ ਦੀ
"ਜ਼ਿੰਦਗਾਨੀ ! ਜ਼ਿੰਦਗਾਨੀ" ਬੋਲਦੀ

ਇਹ ਤੜਪਣ ਕਵੀ ਦੇ ਆਪਣੇ ਦਿਲ ਦਾ ਤਰਜਮਾ ਹੈ ਜਿਸ ਸਾਧਾਰਣੀ ਕਰਣ ਕਰਕੇ ਇਸ ਤੜਪਣ ਨੂੰ ਹਰ ਪੂਰਣ ਮਨੁੱਖ ਦੀ ਵਿਸ਼ੇਸ਼ਤਾ ਕਰਾਰ ਦਿੰਦਾ ਹੈ ਜਿਸ ਤੋਂ ਬਿਨਾ ਹਰ ਆਦਮੀ ਮੁਰਦਾ ਹੈ :

ਤੜਪ ਤੋਂ ਬਿਨ ਲਾਸ਼ ਹੈ ਹਰ ਆਦਮੀ ।

ਇਹ ਨਿਸਚੇ ਹੀ ਇਕ ਨਰੋਈ ਪ੍ਰੇਰਣਾ ਹੈ । ਅਸਾਂ ਪਹਿਲਾਂ ਕਿਹਾ ਹੈ ਕਿ ਬਾਵੇ ਲਈ ਪ੍ਰਕ੍ਰਿਤੀ ਦੀ ਕੋਈ ਵਸਤ ਜੀਵਨ ਰਹਿਤ ਨਹੀਂ, ਉਸ ਲਈ ਤਾਂ ਇੱਕ ਇੱਕ ਬੂੰਦ ਵਿੱਚ ਜ਼ਿੰਦਗੀ ਦੇ ਦਰਿਆ ਵਗਦੇ ਹਨ ਜਿੱਨ੍ਹਾਂ ਨੂੰ ਪੀ ਕੇ ਉਹ ਸਾਰੇ ਦਾ ਸਾਰਾ ਜੀਵਨ ਬਣ ਜਾਣਾ ਲੋਚਦਾ ਹੈ :

ਚਸ਼ਮੇ ਪੀ ਜਾਵਾਂ ਵਗਦੇ ਪਾਣੀ ਦੇ ।
ਇੱਕ ਇੱਕ ਬੂੰਦਾਂ 'ਚ ਨੇ ਦਰਿਆ ਜ਼ਿੰਦਗਾਨੀ ਦੇ ।

ਕਦੇ ਕਦੇ ਉਸ ਨੂੰ ਇੰਜ ਜਾਪਣ ਲੱਗ ਪੈਂਦਾ ਹੈ ਕਿ ਉਸ ਦੇ ਜੀਵਨ ਵਿੱਚ ਖੜੋਤ ਆ ਗਈ ਹੈ ਤੇ ਉਹ ਤੁਰਦਾ ਫਿਰਦਾ ਮੁਰਦਾ ਹੋ ਗਿਆ ਹੈ । ਪ੍ਰਕ੍ਰਿਤੀ ਫੇਰ ਉਸ ਲਈ ਪ੍ਰੇਰਣਾ ਬਣ ਕੇ ਆਉਂਦੀ ਹੈ । ਦਰਿਆ ਦੀ ਨਿਰੰਤਰ ਚਾਲ ਕਵੀ ਨੂੰ ਜੀਵਨ ਸ਼ਕਤੀ ਦੀ ਧਾਰ ਜਾਪਦੀ ਹੈ ਤੇ ਉਹ ਆਪਣੇ ਸਿਥਲ ਜੀਵਨ ਨੂੰ ਹਰਕਤ ਭਰਪੂਰ ਕਰਨਾ ਚਾਹੁੰਦਾ ਹੈ :

ਹੇ ਦਰਿਆ ਸਾਗਰ ਨੂੰ ਜਾਂਦੇ
ਰਾਤ ਦਿਨਾ ਦੇ ਗੀਤ ਸੁਣਾਂਦੇ
ਹੇ ਜੀਵਨ ਸ਼ਕਤੀ ਦੇ ਧਾਰੇ
ਆ ਮੇਰੇ ਵੀ ਤੋੜ ਕਿਨਾਰੇ ।

ਇੱਕ ਦੋ ਕਵਿਤਾਵਾਂ ਵਿੱਚ ਕਵੀ ਨੇ ਕੁਦਰਤ ਦੀ ਗੋਦ ਵਿਚ ਪਨਾਹ ਲੈਣ

ਦੇ ਅਨੁਭਵ ਨੂੰ ਵੀ ਪੇਸ਼ ਕੀਤਾ ਹੈ । ਕਵੀ ਜੀਵਨ ਦੇ ਝਮੇਲਿਆਂ ਤੇ ਗੁੰਝਲਾਂ ਤੋਂ ਇਤਨਾਂ ਔਖਾ ਹੋਇਆ ਜਾਪਦਾ ਹੈ ਕਿ ਕੁਦਰਤ ਤੋਂ ਪਨਾਹ ਮੰਗਦਾ ਹੈ । ਇਹ ਰੁਚੀ ਭਾਈ ਵੀਰ ਸਿੰਘ ਵਿੱਚ ਸੁਚੇਤ ਰੂਪਵਿੱਚ ਤੇ ਪੂਰਨ ਸਿੰਘ ਵਿੱਚ ਅਚੇਤ ਰੂਪ ਵਿੱਚ ਸੀ । ਬਾਵੇ ਨੂੰ ਜਦੋਂ ਇੰਜ ਲਗਦਾ ਹੈ ਕਿ ਆਲੇ ਦੁਆਲੇ ਦੇ ਮਨੁੱਖੀ ਸਮਾਜਵਿੱਚ ਉਸਦਾ ਹਾਲ ਕੋਈ ਨਹੀਂ ਸੁਣਦਾ ਤਾਂ ਉਹ ਨਿਰਾਸ਼ ਹੋ ਕੇ ਕੁਦਰਤ ਤੋਂ ਹੁੰਗਾਰਾ ਲੱਭਦਾ ਹੈ :

ਮੈਂ ਆਪਣੇ ਹਰ ਰੋਲੇ ਤੋਂ ਘਬਰਾ ਕੇ,<br>
ਲੁਕਣਾ ਚਾਹਵਾਂ ਗੋਦ ਬਹਾਰਾਂ 'ਚ ਆਕੇ ।<br>
ਕਲੀਆਂ ਦੇ ਪੈਰਾਂ ਵਿੱਚ ਹੰਝੂ ਡੋਲ੍ਹਾਂ,<br>
ਦਿਲ ਚਾਹੁੰਦਾ ਹੈ ਪਿੰਜਰ ਘਾਹ ਵਿੱਚ ਰੋਲਾਂ ।<br>
ਜਦ ਦੁਨੀਆਂ ਨੂੰ ਮਨ ਦੀ ਸਮਝ ਨਾ ਆਏ,<br>
ਕਿਸ ਥਾਂ ਕੋਈ ਆਪਣਾ ਹਾਲ ਸੁਣਾਏ ?<br>
ਹੇ ਕੁਦਰਤ ਮੈਂ ਅਤਿ ਦੁਖੀਆ, ਤੂੰ ਦਰਦੀ,<br>
ਬਖਸ਼ ਲੈ ਮੇਰੇ ਪਾਪ ਦੀ ਗਰਮੀ ਸਰਦੀ ।<br>
ਜਦ ਬੱਚੇ ਨੂੰ ਹਰ ਕੋਈ ਠੁਕਰਾਏ,<br>
ਵਿਲਕਦਾ ਆਖਿਰ ਮਾਤਾ ਦੇ ਵੱਲ ਆਏ ।

ਮੂਲ ਗੱਲ ਨਿਰਾਸ਼ਾ ਤੋਂ ਵਿਸ਼ਾਦ ਦੀ ਹੈ ਭਾਵੇਂ ਇਸ ਨੂੰ ਮਾਂ ਤੋਂ ਬੱਚੇ ਦੀ ਗੱਲ ਰਾਹੀਂ ਪੇਸ਼ ਕੀਤਾ ਗਿਆ ਹੈ । ਬੰਦਰਗਾਹ ਵਿਚ ਫੇਰ ਇਸੇ ਭਾਵ ਨੂੰ ਦ੍ਰਿੜ ਕਰਵਾਇਆ ਗਿਆ ਹੈ :

ਸੁੰਦਰ ਸੁੰਦਰ ਬਾਗ਼ ਬਗੀਚੇ ਕਿਉਂ ਅਡਦੇ ਹਨ ਬਾਹਵਾਂ,<br>
ਮੈਂ ਬੱਚਾ ਹਾਂ ਇਹ ਹਨ ਸ਼ਾਇਦ ਜਨਮ ਜਨਮ ਦੀਆਂ ਮਾਵਾਂ ।

ਪ੍ਰਕ੍ਰਿਤੀ ਦਾ ਕੇਵਲ ਚਿਤ੍ਰਣ ਲਈ ਜਿਕਰ ਬਾਵੇ ਦੀ ਕਵਿਤਾ ਵਿਚ ਨਹੀਂ ਜਿੱਥੇ ਕਿਧਰੇ ਵੀ ਕੋਈ ਜ਼ਿਕਰ ਹੈ ਤਾਂ ਉਹ ਮਨੁੱਖ ਤੇ ਪ੍ਰਕ੍ਰਿਤੀ ਦੇ ਆਪਸੀ ਰਿਸ਼ਤੇ ਦੀ ਹੀ ਕੋਈ ਵਿਆਖਿਆ ਹੈ । ਪਰ ਬਿਆਨ ਇਤਨਾ ਯਥਾਰਥਕ ਤੇ ਕਮਾਲ ਦਾ ਹੈ ਕਿ ਜੇ ਸਮੁੱਚੀ ਕਵਿਤਾ ਵਿਚੋਂ ਕੁਝ ਪੰਕਤੀਆਂ ਵਖਰੀਆਂ

ਕੱਢ ਕੇ ਰੱਖ ਦਿੱਤੀਆਂ ਜਾਣ ਤਾਂ ਦ੍ਰਿਸ਼ ਜਿਉਂਦੇ ਜਾਗਦੇ ਸਾਹਮਣੇ ਆ ਜਾਂਦੇ ਹਨ ਤੇ ਇੰਜ ਜਾਪਣ ਲੱਗ ਪੈਂਦਾ ਹੈ ਕਿ ਕਵੀ ਨੇ ਕੇਵਲ ਵਰਣਨ ਲਈ ਵਰਣਨ ਕੀਤਾ ਹੈ। ਉਦਾਹਰਣ ਵਜੋਂ ਜੇ ਹੇਠ ਲਿਖੀਆਂ ਪੰਕਤੀਆਂ ਨੂੰ ਸਮੁੱਚੀਆਂ ਕਵਿਤਾਵਾਂ ਨਾਲੋਂ ਨਿਖੇੜ ਕੇ ਪੜ੍ਹੀਏ ਤਾਂ ਇਹੋ ਭਾਵ ਉਜਾਗਰ ਹੁੰਦਾ ਹੈ :

ਬਿਨ ਕਲਮ ਹਿਮਾਲੀਆ 'ਤੇ ਹੋ ਗਏ ਅਨੇਕ ਰੰਗਾ,
ਫੁੱਲ ਪੱਤੀਆਂ ਦੀ ਰੂਹ 'ਚ ਵੱਜ ਰਹੇ ਨੇ ਜਲ ਤਰੰਗ
ਨੂਰ ਪੀਕੇ ਚਮਕਦੇ ਨੇ ਨਵ ਬਨਸਪਤੀ ਦੇ ਨੈਣ
ਉੱਡਦਾ ਏ ਪੰਛੀਆਂ ਦੇ ਦਮ ਪਰਾਂ 'ਚੋਂ ਸੁੰਨ ਚੈਨ।

———

ਹਲਕੀ ਹਵਾ 'ਚ ਵੇਲ ਦੇ ਪੱਤਾਂ ਦਾ ਲਰਜ਼ਣਾ,
ਹਿੱਲਦੇ ਪਏ ਨੇ ਸੁਪਨ 'ਚ ਸਾਵੀ-ਪਰੀ ਦੇ ਬੁੱਲ੍ਹ।
ਜਾਂ ਝੂਮਦੇ ਨੇ ਸਾਵੀਆਂ ਮਣੀਆਂ ਦੇ ਕੋਕਲੇ,
ਕੰਨਾਂ ਤੇ ਨੱਚ ਰਹੀ ਏ ਲਤਾ ਦੇ ਬਹਾਰ ਕੀ?
ਪੁਸ਼ਪਾਂ ਭਰੀ ਲਤਾ ਦੀ ਲਗਰ ਹੈ ਕਿ, ਜਿਸ ਤਰ੍ਹਾਂ,
ਝੂਲੇ ਪਈ ਸਮੀਰ 'ਚ ਮੋਰਾਂ ਦੇ ਪਰ ਦੀ ਸ਼ਾਖ।
ਪੱਤੀਆਂ ਦਾ ਬਿੰਬ ਅਕਸ ਹੈ ਸਾਵੇ ਬਿਲੌਰ ਦਾ,
ਪੱਨੇ ਦੇ ਪਹਿਲੂਆਂ 'ਚ ਜਗਾਏ ਗਏ ਨੇ ਦੀਪ।

ਪਰ ਜੇ ਉਪਰੋਕਤ ਸਤਰਾਂ ਨੂੰ ਸਮੁੱਚੀ ਕਵਿਤਾ ਦੇ ਪ੍ਰਸੰਗ ਵਿੱਚ ਦੇਖੀਏ ਤਾਂ ਕਵੀ 'ਵਰਣਨ ਨਿਰੋਲ ਵਰਣਨ ਲਈ', ਦੇ ਦੋਸ਼ ਤੋਂ ਪੂਰਣ ਭਾਂਤ ਬਰੀ ਹੁੰਦਾ ਹੈ।

ਸਮੁੱਚੇ ਤੌਰ 'ਤੇ ਕਿਹਾ ਜਾ ਸਕਦਾ ਹੈ ਕਿ ਬਾਵਾ ਬੌਧਿਕ ਰੁਚੀਆਂ ਵਾਲਾ ਕਵੀ ਹੈ ਤੇ ਉਸ ਨੇ ਆਪਣੇ ਤੋਂ ਭਿੰਨ ਪ੍ਰਕ੍ਰਿਤੀ ਨੂੰ ਵੀ ਆਪਣੀ ਬੁੱਧੀ ਦੁਆਰਾ ਘੋਖਿਆ ਤੇ ਮਾਣਿਆ ਹੈ। ਉਸ ਦੇ ਵਿਸਮਾਦ ਤੇ ਅਨੰਦ ਦਾ ਸੁਭਾ ਪੂਰਨ ਸਿੰਘ ਵਾਂਗ "ਵਹਿਸ਼ੀ" ਨਹੀਂ ਸਗੋਂ ਠਰੰਮੇ ਵਾਲਾ ਹੈ। ਉਸਦੇ ਪ੍ਰਕ੍ਰਿਤੀ ਚਿਤ੍ਰਣ ਦਾ ਖਾਸਾ ਗੰਭੀਰ ਹੈ।

———

# ਪਿਆਰ–ਸੰਕਲਪ

ਪਿਆਰ ਦਰਸ਼ਨ ਆਪਣੇ ਸੁਭਾਅ ਵਜੋਂ ਇੱਕ ਅਜਿਹਾ ਦਰਸ਼ਨ ਹੈ ਜਿਸ ਦਾ ਆਧਾਰ ਪੁਸਤਕ- ਅਧਿਐਨ ਤੇ ਆਲੇ ਦੁਆਲੇ ਦੇ ਤਜਰਬੇ ਨਾਲੋਂ ਵਧੇਰੇ ਚਿੰਤਕ ਦਾ ਆਪਣਾ ਨਿੱਜੀ ਜੀਵਨ ਹੁੰਦਾ ਹੈ । ਅਕਸਰ ਦੇਖਿਆ ਗਿਆ ਹੈ ਕਿ ਨਿੱਜੀ ਜੀਵਣ ਦੇ ਪ੍ਰਸੰਗ ਵਿੱਚ ਹੀ ਪ੍ਰੀਤ ਦੀ ਪ੍ਰਾਪਤੀ ਜਾਂ ਅਪ੍ਰਾਪਤੀ ਕਿਸੇ ਚਿੰਤਕ ਦੇ ਪਿਆਰ ਸੰਬੰਧੀ ਵਿਚਾਰਾਂ ਦਾ ਆਧਾਰ ਹੁੰਦੀ ਹੈ। ਪ੍ਰਾਪਤੀ ਵਾਲੇ ਲਈ ਪਿਆਰ ਕੋਈ ਉੱਚ-ਆਨੰਦ ਜਾਂ ਆਤਮਕ ਖੇੜਾ ਬਣ ਜਾਂਦਾ ਹੈ ਤੇ ਅਪ੍ਰਾਪਤੀ ਵਾਲੇ ਲਈ ਇਹੋ ਪਿਆਰ ਘੋਰ ਵਿਸ਼ਾਦ ਜਾਂ ਨਿਰਾਸ਼ਾ ਉਪਜਾਊ ਹੋ ਜਾਂਦਾ ਹੈ। ਇਹ ਦਾਅਵੇ ਨਾਲ ਕਿਹਾ ਜਾ ਸਕਦਾ ਹੈ ਕਿ ਜਿਸ ਨੇ ਨਿੱਜੀ ਜੀਵਨ ਵਿੱਚ ਇਸ ਨੂੰ (ਭਾਵੇਂ ਕਿਸੇ ਵੀ ਰੰਗ ਵਿੱਚ ਕਿਉਂ ਨਾ ?) ਅਨੁਭਵ ਨਹੀਂ ਕੀਤਾ ਉਸ ਦੀਆਂ ਪਿਆਰ ਬਾਰੇ ਘੋਟੀਆਂ ਫਿਲਾਸਫੀਆਂ ਵਿੱਚ ਨਿਰੀ ਥੋਥ ਹੁੰਦੀ ਹੈ । ਇੱਕ ਗੱਲ ਹੋਰ ਇਸ ਪ੍ਰਸੰਗ ਵਿੱਚ ਇਸ ਸ਼ਬਦ ਦੀ ਵਿਆਖਿਆ ਦੀ ਹੈ । 'ਪਿਆਰ' ਦੇ ਅੱਖਰੀ ਅਰਥਾਂ ਨੂੰ ਲੈ ਕੇ ਚਰਚਾ ਭਾਵੇਂ ਮਾਂ ਪਿਆਰ, ਭੈਣ ਪਿਆਰ, ਦੇਸ਼-ਪਿਆਰ ਆਦਿ ਦੀ ਵੀ ਕੀਤੀ ਜਾਂਦੀ ਹੈ ਪਰ ਜਦੋਂ ਇਹ ਸ਼ਬਦ ਨਿਰੋਲ ਇਕੱਲਾ ਵਰਤਿਆ ਜਾਂਦਾ ਹੈ ਤਾਂ ਇਸ ਤੋਂ ਭਾਵ ਕਿਸੇ ਅਜਿਹੇ ਰਿਸ਼ਤੇ ਦਾ ਹੁੰਦਾ ਹੈ ਜੋ ਮਨੁੱਖ ਵਿਚਲੀ ਬੁਨਿਆਦੀ ਪ੍ਰਵ੍ਰਿਤੀ ਕਾਰਨ ਵਿਰੋਧੀ ਲਿੰਗ ਪ੍ਰਤਿ ਇਕ 'ਖਾਸ ਉਮਰ' ਵਿੱਚ ਸਥਾਪਿਤ ਹੁੰਦਾ ਹੈ ਤੇ ਜਿਸ ਦਾ ਕਈ ਵਾਰ ਇਤਨਾ ਮਹੱਤਵ ਹੋ ਜਾਂਦਾ ਹੈ ਕਿ ਜੀਵਨ ਹੀ ਪਲਟ ਜਾਂਦਾ ਹੈ । ਇਸ ਰਿਸ਼ਤੇ ਵਿੱਚ ਕਿਸੇ ਖਾਸ ਅਵਸਥਾ 'ਤੇ ਅੱਪੜ ਕੇ (ਜੋ ਵਿਧਾਨਿਕ ਤੇ ਇਖ਼ਲਾਕੀ ਆਗਿਆ ਦੀ ਹੋ ਸਕਦੀ ਹੈ) ਲਿੰਗ ਰਿਸ਼ਤਾ ਸਥਾਪਿਤ ਕੀਤਾ ਜਾਂਦਾ ਹੈ । ਇੱਕ ਦੂਜੇ ਨੂੰ ਉਮਰ ਭਰ ਲਈ ਪ੍ਰਾਪਤ ਕਰਨਾ ਇਸ ਰਿਸ਼ਤੇ ਵਿੱਚ ਪਏ ਮਨੁੱਖ ਦੀ ਪ੍ਰਮੁੱਖ ਲੋਚਾ ਹੁੰਦੀ ਹੈ ਜਿਸ ਦੀ ਪੂਰਤੀ ਉਸ ਦੇ ਜੀਵਨ ਦੀ ਸਫਲਤਾ ਦਾ

ਪਰਮਾਣ ਬਣ ਸਕਦੀ ਹੈ ਤੇ ਵਿਸ ਦੀ ਅਪੂਰਤੀ ਉਸ ਦਾ ਸਾਰਾ ਸੰਤੁਲਨ ਹਿਲਾ ਸਕਦੀ ਹੈ।

ਬਾਵਾ ਬਲਵੰਤ ਦੇ ਪਿਆਰ-ਦਰਸ਼ਨ ਦਾ ਧੁਰਾ ਵੀ ਉਸ ਦਾ ਪਿਆਰ ਬਾਰੇ ਲਿਖੀਆਂ ਪੁਸਤਕਾਂ ਦਾ ਅਧਿਐਨ ਨਹੀਂ ਸਗੋਂ ਉਸ ਦੀ ਨਿੱਜੀ ਪ੍ਰੀਤ ਤੇ ਉਹ ਵੀ (ਜੇ ਬਾਵੇ ਦਾ ਦਿਲ ਨਾ ਦੁਖੇ ਤਾਂ) ਅਸਫਲ। ਬਾਵੇ ਦਾ ਦੁਖਾਂਤ ਇਹ ਹੈ ਕਿ ਅਸਫਲ ਹੋਣ ਦੇ ਬਾਵਜੂਦ ਵੀ ਉਸ ਵਿੱਚ ਅਜਿਹਾ ਕਹਿਣ ਦੀ ਜੁਰਅਤ ਨਹੀਂ। ਇਹ ਨਹੀਂ ਕਿ ਬਾਵਾ ਡਰਪੋਕ ਹੈ ਸਗੋਂ ਇਸ ਲਈ ਕਿ ਉਹ ਜਦੋਂ ਵੀ ਅਜਿਹਾ ਸੋਚਦਾ ਹੈ ਤਾਂ ਉਸ ਦਾ ਸਾਰਾ ਬੀਤਿਆ ਜੀਵਨ ਜਿਹੜਾ ਉਸ ਸ੍ਵੈ-ਸਿਰਜੇ ਭਰਮਾਂ (ਕੇਵਲ ਪਿਆਰ ਦੇ ਖੇਤਰ ਵਿੱਚ) ਬਿਤਾਇਆ ਹੈ ਉਸ ਦੀਆਂ ਅੱਖਾਂ ਅੱਗੇ ਆ ਜਾਂਦਾ ਹੈ। ਜੇ ਉਹ ਆਪਣੀ ਪ੍ਰੀਤ ਨੂੰ ਅਸਫਲ ਆਖਦਾ ਹੈ ਤਾਂ ਉਸ ਨੂੰ ਬੀਤੇ ਜੀਵਨ ਨੂੰ ਕੂੜ ਦੱਸਣਾ ਪਏਗਾ ਤੇ ਅਜਿਹਾ ਉਹ ਕਰ ਨਹੀਂ ਸਕਦਾ, ਪਰ ਆਉਣ ਵਾਲਾ ਜੀਵਨ ਭਰਮਾਂ ਵਿੱਚ ਜਿਉਂ ਨਹੀਂ ਸਕਦਾ। ਨਿਸਚੇ ਹੀ ਬੜੀ ਵੱਡੀ ਸਮੱਸਿਆ ਹੈ ਜਿਸ ਦਾ ਮੁੱਖ ਕਾਰਨ ਬਾਵੇ ਦਾ ਆਪਣਾ ਸੁਭਾਅ ਹੈ। ਸੁਭਾਅ ਵਜੋਂ ਉਹ ਨੇਕ ਤੇ ਪੂਰਣ ਤੌਰ 'ਤੇ ਸੰਜੀਦਾ ਹੈ ਤੇ ਆਪਣੀ "ਕ੍ਰਿਸ਼ਨਾ" ਪ੍ਰੀਤ ਪੂਰਣ ਤੌਰ ਤੇ ਅਰਪਿਤ ਹੈ। ਉਹ ਉਸ ਨੂੰ ਛੱਡ ਵੀ ਗਈ (ਗ਼ਰੀਬ ਕਰਕੇ) ਮੁੜ ਦਿਖਾਈ ਵੀ ਨਹੀਂ ਦਿੱਤੀ ਪਰ ਬਾਵੇ ਦੀ ਸੰਜੀਦਗੀ ਵਿੱਚ ਕੋਈ ਪਰਿਵਰਤਣ ਵਾਧੇ ਜਾਂ ਘਾਟੇ ਦਾ ਨਹੀਂ ਆਇਆ। ਉਸ ਵਿੱਚ ਚੰਚਲਤਾ ਨਹੀਂ, ਸ਼ੇਖੀ ਨਹੀਂ। ਸੂਫੀ ਤਾਂ ਰੱਬ ਨੂੰ ਵੀ ਹਾਣਦਾ ਸਮਝ ਕੇ ਤਾਹਨੇ ਮਿਹਣੇ ਦੇ ਲੈਂਦੇ ਸਨ ਪਰ ਬਾਵੇ ਨੇ ਤਾਂ ਪ੍ਰੇਮਿਕਾ ਤੋਂ ਵੀ 'ਪ੍ਰੇਰਣਾ' ਹੀ ਲਈ ਹੈ। ਹਾਣੀ ਸਮਝ ਦੇ ਸ਼ਿਕਵੇ ਗਿਲੇ ਨਹੀਂ ਕੀਤੇ। ਉਸ ਦੀ ਰਚਨਾ ਦੇ ਅਧਿਐਨ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਉਹ ਪ੍ਰੇਮਿਕਾ ਪ੍ਰਤਿ ਇਸ ਹੱਦ ਤੱਕ ਸਮਰਪਿਤ ਹੈ ਕਿ ਉਸ ਨੂੰ ਮਿਲ ਕੇ ਕੋਈ 'ਅੱਗ' ਨਹੀਂ ਮਘਦੀ, ਕੋਈ ਉਨਮਾਦ ਨਹੀਂ ਜਾਗਦਾ; ਕੋਈ 'ਵਿਹਸ਼ਤ' ਨਹੀਂ ਉਠਦੀ ਸਗੋਂ ਉਸ ਦੀ ਤਕਦੀਰ ਜਾਗਦੀ ਹੈ :

ਅਤਿ ਗਰਮੀ ਵਿੱਚ ਜਿਵੇਂ ਅਚਾਨਕ,
ਆਏ ਮਧੁਰ ਸਮੀਰ।

ਜਿਉਂ ਤੈਮੂਰ ਦੀ ਸੁੱਪਨੇ ਅੰਦਰ,
ਜਾਗ ਪਈ ਤਕਦੀਰ ।
ਮੌਨ ਪਏ ਮੇਰੇ ਦਿਲ ਕਾਰਣ
ਜੀਵਨ-ਅਹਿਲਿਆ-ਸਿਲ ਕਾਰਣ
ਲੈ ਕੇ ਮੁਕਤੀ ਛੁਹ ਪੈਰਾਂ ਵਿੱਚ,
ਆਏ ਰਾਮ ਅਵਤਾਰ ।
ਤੂੰ ਇੰਜ ਆਈ ਇਸ ਵਾਰ ।

ਅਸਲ ਵਿੱਚ ਉਸ ਦੇ 'ਪ੍ਰਿਥਮ ਮੇਲ' ਨੇ ਬਾਵੇ ਦਾ ਸਾਰੇ ਦਾ ਸਾਰਾ ਜੀਵਨ ਬਦਲ ਦਿੱਤਾ । ਇਹ ਇਕ ਅਜਿਹੀ ਸ਼ਕਤੀ ਸੀ ਜੋ ਬਾਵੇ ਦੀ ਅਗਲੀ ਜ਼ਿੰਦਗੀ ਲਈ ਮਹਾਨ ਪ੍ਰੇਰਣਾ ਬਣੀ । ਇਸ ਤੱਬ ਨੂੰ ਉਸ ਨੇ ਆਪਣੀਆਂ ਬਹੁਤ ਸਾਰੀਆਂ ਕਵਿਤਾਵਾਂ ਵਿੱਚ ਤਸਲੀਮ ਕੀਤਾ ਹੈ ।

ਤੱਥ ਇੱਕੋ ਹੈ ਕਿ 'ਕੋਈ' ਬਾਵੇ ਦਾ ਹੋਇਆ ਜਾਂ ਬਾਵਾ 'ਕਿਸੇ ਦਾ' ਉਮਰ ਭਰ ਲਈ ਹੋ ਗਿਆ ਪਰ ਦੋਹਾਂ ਵਿਚਲੀ ਵਿੱਥ ਇਤਨੀ ਵਧ ਗਈ ਕਿ ਇੱਕ ਦੂਜੇ ਨੂੰ ਜਿਸਣੋਂ ਵੀ ਹਟ ਗਏ । ਬਾਵੇ ਦੇ ਜ਼ਿਹਨ ਵਿੱਚ ਅਜੇ ਵੀ 'ਉਸ ਕਿਸੇ' ਦਾ ਅਕਸ ਹੈ ਪਰ "ਉਸ" ਦੇ ਜ਼ਿਹਨ ਵਿੱਚ ? ਕੁਝ ਕਿਹਾ ਨਹੀਂ ਜਾ ਸਕਦਾ । ਹਰ ਪ੍ਰੇਮੀ ਵਾਂਗ ਬਾਵੇ ਦਾ ਦਾਅਵਾ ਹੈ, ਜ਼ਰੂਰ ਹੋਵੇਗਾ ਤੇ ਉਹ ਸਮਝਦਾ ਹੈ ਜ਼ਿੰਦਗੀ ਦੇ ਕਿਸੇ ਨਾ ਕਿਸੇ ਮੋੜ 'ਤੇ ਉਸ ਦਾ ਮੇਲ ਜ਼ਰੂਰ ਹੋਵੇਗਾ । ਪਰ ਇਸ ਤਰ੍ਹਾਂ ਦੀ ਤਸਕੀਨ ? ਨਿਰਾ ਭਰਮ ਹੈ । ਜਿੱਥੇ ਕਿਧਰੇ ਇਸ ਵਿਛੜਣ ਦੇ ਸੱਚ ਨੂੰ ਤਹਿ ਤੱਕ ਜਾਣ ਕੇ ਕੁਝ ਆਖਿਆ ਹੈ ਉੱਥੇ ਬਾਵੇ ਦੇ ਵਿਸ਼ਾਦ ਦੀ ਗੱਲ ਸਮਝ ਪੈਂਦੀ ਹੈ ਜਿਵੇਂ 'ਬੰਦਰਗਾਹ' ਵਿੱਚ :

ਇਹ ਕੌਣ ਬਾਹਰ ਕਰੀ ਜਾ ਰਿਹਾ ਹੈ ਸ਼ਾਮਿਲ ਨੂੰ ?

............

ਹਟਾਉਣ ਵਾਲੇ ਨੇ ਕਿਉਂ ਮੌਨ ਹੀ ਦੁਆਰੇ ਤੋਂ

............

ਜਹਾਜ਼ ਵਾਲਿਓ ਠਹਿਰੋ ਕਿ ਰੋ ਰਿਹਾ ਹਾਂ ਮੈਂ ।

ਨਜ਼ਰ ਦੀ ਜੋਤ ਨੂੰ ਪਾਣੀ 'ਚ ਬੋ ਰਿਹਾ ਹਾਂ ਮੈਂ ।

............

ਜਹਾਜ਼ ਚੀਰ ਗਿਆ ਦਿਵਸ ਕਾਲ ਪਾਣੀ ਨੂੰ
ਖਾਮੋਸ਼ ਜਾਦੂਓ ਰੋੜ੍ਹੋ ਮੇਰੀ ਜਵਾਨੀ ਨੂੰ ।

ਨਿਸਚੇ ਹੀ ਇਹ ਇੱਕ ਬੜਾ ਵੱਡਾ ਸੱਚ ਹੈ—ਮੌਤ ਨਾਲੋਂ ਵੀ ਭਿਆਨਕ ! ਜਿਸ ਨੂੰ ਜਾਣਦਿਆਂ ਹੀ ਰੋਮ ਰੋਮ ਟੁੱਟਣ ਲੱਗ ਪੈਂਦਾ ਹੈ। 'ਕਿਸੇ ਉਸ' ਤੋਂ ਜਿਸ ਨੂੰ ਆਪਣਾ ਸਭ ਕੁਝ ਦੇ ਦਿੱਤਾ ਹੋਵੇ ਸਦਾ ਲਈ ਦੂਰ ਜਾਣਾ ! ਤੇ ਜੇ ਬਾਵਾ ਆਪਣੀ ਜਵਾਨੀ ਨੂੰ ਰੋੜ੍ਹ ਦੇਣ ਲਈ ਆਖਦਾ ਹੈ ਤਾਂ ਅਨੋਖੀ ਗੱਲ ਨਹੀਂ । ਇਹ ਅਤਿ ਦੇ ਵਿਸ਼ਾਦ ਦੀ ਅਵਸਥਾ ਹੈ। ਉਹ ਇਸ ਵਿਸ਼ਾਦ ਤੋਂ ਬਚਣਾ ਚਾਹੁੰਦਾ ਹੈ ਜਿਸ ਦਾ ਇੱਕ ਹੀ ਢੰਗ ਹੈ ਚੇਤੰਨ ਪੱਧਰ 'ਤੇ ਇਸ ਤੋਂ ਉੱਚਿਆਂ ਉੱਠ ਕੇ । ਭੱਜ ਕੇ ਇਸ ਤੋਂ ਬਚਿਆ ਨਹੀਂ ਜਾ ਸਕਦਾ । ਬਾਵੇ ਨੇ ਭਾਜ ਦਾ ਇੱਕ ਹੋਰ ਰਾਹ ਸ੍ਵੈ ਸਿਰਜਤ ਭਰਮਾਂ ਦਾ ਕੱਢਿਆ ਹੈ। ਉਹ 'ਉਸ ਦੇ ਮੇਲ' ਦੀ ਕਲਪਨਾ ਕਰਦਾ ਹੈ। ਉਸ ਨਾਲ ਗੱਲਾ ਕਰਦਾ ਹੈ, ਖੁਸ਼ੀ ਵਿੱਚ ਰੋ ਰੋ ਕੇ ਉਸ ਨੂੰ ਵੀ ਰੁਆ[2] ਦਿੰਦਾ ਹੈ ਪਰ ਜਦ ਇਹ ਸਾਰਾ ਕੁਝ 'ਅਮਲ' ਦੀ ਪੱਧਰ 'ਤੇ ਆਉਂਦਾ ਹੈ ਤਾਂ ਟੁੱਟ ਜਾਂਦਾ ਹੈ ਤੇ ਉਹ ਫਿਰ ਕਹਿ ਉਠਦਾ ਹੈ :

ਕੋਈ ਨਾ ਆਇਆ ਮੇਰੀ ਇੰਤਜ਼ਾਰ ਘਬਰਾਈ
"ਕੋਈ ਨਾ ਆਏਗਾ ਏਥੇ" ਆਵਾਜ਼ ਇੱਕ ਆਈ
ਬਣੇਗਾ ਕੁਝ ਨਾ ਤੇਰਾ ਇੰਤਜ਼ਾਰੀਆਂ ਕਰਕੇ ।

ਨਿੱਜੀ ਪ੍ਰਸੰਗ ਵਿੱਚ ਪ੍ਰੀਤ ਦੀ ਆਪ੍ਰਾਪਤੀ ਨੇ ਜਿੱਥੇ ਉਸ ਨੂੰ ਵਿਸ਼ਾਦ ਦੇ ਮੂੰਹ ਪਾਇਆ ਹੈ ਉੱਥੇ ਦਰਸ਼ਨ-ਰੂਪ ਵਿੱਚ ਇਸ ਵਿਸ਼ਾਦ ਵਿੱਚੋਂ "ਯਤਨ" ਨੇ ਵੀ ਜਨਮ ਲਿਆ ਹੈ। 'ਪ੍ਰਾਪਤੀ ਹੋਵੇ ਜਾਂ ਨਾ, ਯਤਨ ਵਿੱਚ ਕਸਰ ਨਹੀਂ ਛੱਡਣੀ ਚਾਹੀਦੀ' ਦੀ ਆਮ ਗੱਲ ਵਾਂਗ ਬਾਵੇ ਨੇ ਵੀ 'ਯਤਨ' ਦੇ ਫਲ ਨੂੰ ਪਹਿਲ ਾਨ ਦਿੰਦੇ ਹੋਏ 'ਨਿਰੋਲ ਯਤਨ' ਦੀ ਗੱਲ ਕੀਤੀ ਹੈ ਜੋ ਭਾਵੇਂ ਬਹੁਤ ਵਜ਼ਨਦਾਰ ਨਹੀਂ ਕਿਉਂਕਿ 'ਫਲ' ਦੀ ਇੱਛਾ ਬਿਨਾਂ ਕੋਈ ਯਤਨ ਸਕਾਰਥਾ ਨਹੀਂ ਹੋ ਸਕਦਾ। 'ਫਲ' ਦਾ ਖਾਸਾ ਵੱਖਰਾ ਵੱਖਰਾ ਹੋ ਸਕਦਾ ਹੈ ਪਰ ਇਸ ਤੋਂ ਬਿਨਾਂ ਨਿਰੋਲ ਯਤਨ ਮਨ ਨੂੰ ਤਸਕੀਨ (ਦੂਜੇ ਅਰਥਾਂ ਵਿੱਚ ਧੋਖਾ) ਦੇਣ ਦਾ ਹੀ ਸਾਧਨ ਮਾਤਰ ਹੈ।

ਪਿਆਰ ਦੇ ਸੰਬੰਧ ਵਿੱਚ ਉਸ ਜ਼ਿਆਦਾ ਆਦਰਸ਼ਵਾਦ ਤੋਂ ਹੀ ਕੰਮ ਲਿਆ ਹੈ। ਇਸੇ ਕਾਰਣ ਉਸ ਦਾ ਇਹ 'ਯਤਨ' ਵੀ ਕੋਈ ਠੋਸ, ਅਮਲੀ ਕਦਮ ਦਾ ਰੂਪ ਧਾਰਣ ਦੀ ਬਜਾਏ 'ਅਸਮਾਨੀ ਉੱਡ ਚੱਲਣ' ਤੇ 'ਪਿਆਰ ਦੇ ਨਗ਼ਮੇ ਬਣ ਕੇ ਲੁਕ ਜਾਣ' ਤੱਕ ਹੀ ਸੀਮਿਤ ਰਹਿ ਗਿਆ :

ਆ ਬ੍ਰਹਿਮੰਡ ਦੀਆਂ ਤਾਰਾਂ ਵਿੱਚ
ਪਿਆਰ ਦੇ ਨਗ਼ਮੇ ਹੋ ਲੁਕ ਜਾਈਏ।
ਕੀ ਜਾਣੇ ਦੁਨੀਆਂ ਦੀਵਾਨੀ
ਉੱਡ ਚੱਲੀਏ ਅਸਮਾਨੀ ਹਾਣੀ।

ਪਰ ਦੁਨੀਆਂ ਨੂੰ ਦੀਵਾਨੀ ਕਹਿ ਦੇਣ ਨਾਲ ਹੀ ਤਾਂ ਕੁਝ ਨਹੀਂ ਬਣਦਾ। ਬਾਵੇ ਅਸਮਾਨੀ ਉੱਡ ਚੱਲਣ ਤੋਂ ਇਲਾਵਾ ਉਸ ਤੋਂ ਪ੍ਰੇਰਣਾ ਲੈਣ ਵਾਲੇ ਪੱਖ ਨੂੰ ਉਭਾਰ ਕੇ ਵੀ ਤਸਕੀਨ ਲੱਭੀ ਹੈ :

ਕੀ ਦੁਨੀਆਂ ਖੋਹੇਗੀ ਤੈਨੂੰ ?
ਕੀ ਇਹ ਦਰਦੀ ਤੇਰੇ ?
ਤੂੰ ਹੈ ਭਾਗ ਪਰੀ ਦੇ ਵਾਂਗੂ,
ਹਰ ਇੱਕ ਗੀਤ 'ਚ ਮੇਰੇ।

ਤਸਕੀਨ ਫੇਰ ਵੀ ਨਹੀਂ ਹੋ ਸਕੀ। ਭਲਾਂ ਗੁੜ ਦੀ ਮਿਠਾਸ ਗੁੜ ਦੀ ਗੱਲ ਕਰਕੇ ਤਾਂ ਨਹੀਂ ਨਾ ਹੋ ਜਾਂਦੀ। ਤੇ ਜਦ ਬਾਵੇ ਦਾ ਇਹ ਭਰਮ ਟੁੱਟਿਆ ਤਾਂ ਉਸ ਨੂੰ ਮੁੜ ਆਪਣੇ ਅੰਦਰ ਦਾ ਖਿਆਲ ਕਿਸੇ 'ਕੱਲੀ ਕਾਰੀ ਕੁਟੀਆ ਦੇ ਸੁੰਨ ਵਰਗਾ ਜਾਪਣ ਲੱਗਿਆ :

ਦਲੀਜ ਇਸ ਦੀ ਨਰਮ ਪੈਰ ਨੇ ਸਜਾਈ ਨਾ
ਵਸਾਇਆ ਜਿਸ ਲਈ ਉਹ ਜੋਤ ਲੈ ਕੇ ਆਈ ਨਾ
ਕਦੀ ਤਾਂ ਟੁੱਟ ਕੇ ਆਏ ਕੋਈ ਸਿਤਾਰਾ ਹੀ
ਨਹੀਂ ਤਾਂ ਦੌੜ ਕੇ ਸੂਰਜ ਦਾ ਇੱਕ ਸ਼ਰਾਰਾ ਹੀ
ਸਮੁੰਦਰਾਂ ਤੋਂ ਪਰ੍ਹੇ, ਖਬਰੇ ਅੰਬਰਾਂ ਤੋਂ ਪਰ੍ਹੇ
ਮੇਰੀ ਤਲਬ ਨੂੰ ਕੋਈ ਲੈ ਗਿਆ ਹੈ ਪਰ ਲਾਕੇ।

ਇਸ ਤਰ੍ਹਾਂ ਉਹ ਇੱਕ ਸਾਵੇਂ ਪ੍ਰਤਿਕਰਮ ਵਿੱਚ ਜਿਉਂਦਾ ਹੈ। ਇੱਕ ਪਾਸੇ ਸੁੰਨ ਚੁਭਦਾ ਹੈ ਤੇ ਕੁਟੀਆ ਰਾਹੀਂ ਆਪਣੀ ਕਥਾ ਰੋਂਦਾ ਹੈ। ਅਜਿਹੇ ਸਮੇਂ ਜਾਂ ਤਾਂ ਉਸਦਾ ਖਿਲਾਅ ਦੂਰ ਕਰਨ ਵਾਲਾ ਆਵੇ ਤੇ ਨਹੀਂ ਤਾਂ ਕੋਈ ਸ਼ਰਾਰਾ ਆਵੇ ਜੋ ਸਭ ਕੁਝ ਸਾੜ ਫੂਕ ਕੇ ਤੁਰ ਜਾਵੇ। ਅਜਿਹੀ ਅਵਸਥਾ ਉਸ ਦੀ ਵਿਛੜਨ ਸਮੇਂ ਵੀ ਹੋਈ ਸੀ। ਅਸਲ ਵਿੱਚ ਉਸ ਦਾ 'ਕੋਈ ਉਹ' ਕਿਸੇ ਅਜਿਹੇ ਥਾਂ ਪੁੱਜ ਗਿਆ ਹੈ ਜਿੱਥੋਂ ਮੁੜ ਆਉਣ ਦੀ ਆਸ ਉਸ ਨੂੰ ਨਹੀਂ ਰਹੀ। ਤੇ ਕਈ ਵਾਰ ਇਹੋ ਉਸ ਉੱਤੇ ਮਾਰੂ ਅਸਰ ਕਰ ਜਾਂਦੀ ਹੈ:

ਡੁੱਬ ਚੱਲੇ ਹਨ ਨੀਲਾਂ ਦੇ ਵਿੱਚ
ਆਸਾਂ ਦੇ ਚੰਦ ਤਾਰੇ
ਨਾ ਆਏ ਦੂਰਾ ਦੇ ਵਣਜਾਰੇ।

ਕਦੇ ਕਦੇ ਤਾਂ ਕਵੀ ਅਤਿ ਦਾ ਉਦਾਸ ਹੋ ਜਾਂਦਾ ਹੈ ਅਤੇ ਉਸ ਨੂੰ ਆਪਣੀ ਹੋਂਦ ਨਿਰਾਰਥਕ ਜਾਪਣ ਲੱਗ ਪੈਂਦੀ ਹੈ। 'ਬੇਨਾਮ ਫੁੱਲ' ਦੀਆਂ ਇਹ ਸਤਰਾ:

ਕਿਸੇ ਦੀ ਸੁਹਲ ਨਸ਼ੀਲੀ ਨਜ਼ਰ ਕਦੇ ਨਾ ਪਈ
ਕੋਈ ਆਵਾਜ਼ ਜੇ ਆਈ ਉਦਾਸ ਕਰ ਕੇ ਗਈ।

ਤੇ ਇਸੇ ਤਰ੍ਹਾਂ 'ਦੀਵਾ' ਕਵਿਤਾ ਦੀਆਂ ਇਹਨਾਂ ਤੁਕਾਂ:

ਜਗਦਾ ਹੀ ਛੱਡ ਮੈਨੂੰ
ਉਹ ਤੁਰ ਗਏ ਨੇ ਰਾਤੀਂ
ਬਰਬਾਦ ਹੋ ਗਈ ਏ
ਨੈਣਾਂ ਦੀ ਬਾਦਸ਼ਾਹੀ।
ਜਗਿਆਂ ਹਾਂ ਮਹਿਫ਼ਲਾਂ ਵਿਚ,
ਬਲਿਆਂ ਹਾਂ ਰਸਤਿਆਂ 'ਤੇ
ਰਾਹ ਵਿਚ ਮੇਰੇ ਕਿਸੇ ਨੇ
ਜੋਤੀ ਨਹੀਂ ਜਗਾਈ।

ਵਿਚ 'ਦੀਵੇ' ਤੇ 'ਫੁੱਲ' ਰਾਹੀਂ ਉਸ ਨੇ ਅਸਲ ਵਿਚ ਆਪਣੇ ਮਨ ਦੀ ਵੇਦਨਾ ਹੀ ਆਖੀ ਹੈ ਜੋ ਨਿਸਚੇ ਹੀ ਕਰੁਣਾ ਉਪਜਾਂਦੀ ਹੈ। ਉਸ 'ਇੱਕ' ਦੀ

ਅਪ੍ਰਾਪਤੀ ਕਵੀ ਨੂੰ ਏਸ ਹੱਦ ਤੱਕ ਲੈ ਗਈ ਹੈ ਕਿ ਉਹ ਸਾਧਾਰਣੀ ਕ੍ਰਿਤ ਰੂਪ
ਵਿਚ ਆਪਣੇ ਆਪ ਨੂੰ ਇੱਕ ਅਜਿਹਾ ਮਨੁੱਖ ਸਿੱਧ ਕਰ ਸਕੇ ਜਿਸ ਨੂੰ ਜ਼ਿੰਦਗੀ
ਵਿਚ ਕਦੇ ਨਿੱਘ ਹੁੰਗਾਰਾ ਨਹੀਂ ਮਿਲਿਆ। ਆਮ ਤੌਰ 'ਤੇ ਇਹ ਹੁੰਦਾ ਹੈ ਕਿ
ਅਪ੍ਰਾਪਤੀਆਂ ਦੇ ਸ਼ਿਕਾਰ ਜਾਂ ਤਾਂ ਇੱਕ ਦੂਜੇ ਨੂੰ ਫ਼ਤਵੇ ਦੇਣੇ ਅਰੰਭ ਦਿੰਦੇ ਹਨ
ਤੇ ਜਾਂ ਖ਼ੁਦ ਸੱਚੇ ਸੁੱਚੇ ਬਣ ਸਮਾਜ 'ਤੇ ਵਾਰ ਕਰਨੇ ਸ਼ੁਰੂ ਕਰਦੇ ਹਨ।
ਬਾਵੇ ਨੇ ਦੋਵੇਂ ਗੱਲਾਂ ਹੀ ਘੱਟ ਕੀਤੀਆਂ ਹਨ। ਕੇਵਲ ਏਸ ਰਿਸ਼ਤੇ ਵਿੱਚ ਪੈ
ਕੇ ਇੱਕ ਦੂਜੇ ਤੋਂ ਵਿੱਥ ਦੇ ਪੜਾਅ ਤੇ ਪੁੱਜੇ ਹੋਏ ਮਨ ਦੀ ਅਵਸਥਾ ਵਰਣਨ
ਕੀਤੀ ਹੈ। ਕਿਧਰੇ ਕਿਧਰੇ ਇਸ ਵਿੱਥ ਦੇ ਕਾਰਣਾਂ ਵੱਲ ਜਾਂਦਿਆਂ ਭਾਵੇਂ
ਉਪਰੋਕਤ ਤੱਥਾਂ ਨੂੰ ਵੀ ਲਿਆ ਹੈ ਪਰ ਜ਼ਿਆਦਾ ਜ਼ੋਰ ਅਵਸਥਾ ਵਰਣਨ ਤੇ
ਕਲਪਿਤ-ਵਸਲ-ਅਵਸਥਾ ਜਾਂ ਮੌਕਾ ਮਿਰਜ ਵਿਥ ਦੇ ਵਿਸ਼ਾਦ ਨੂੰ ਹੌਲਾ ਕਰਨ
ਉੱਤੇ ਹੀ ਹੈ। ਇਸ ਪ੍ਰਸੰਗ ਵਿੱਚ ਉਸ ਦੀ ਪਹੁੰਚ ਬੌਧਿਕ ਘੱਟ ਭਾਵੁਕ
ਵਧੇਰੇ ਹੈ। ਸ਼ਾਇਦ ਇਸੇ ਕਾਰਣ ਉਹ ਇਹ ਨਹੀਂ ਦੇਖਦਾ ਕਿ ਵਿੱਥ ਕਿਉਂ
ਹੈ ? ਸਗੋਂ ਇਹੋ ਵੇਖਦਾ ਹੈ ਕਿ ਹੈ ਤੇ ਹੈ ਵੀ ਬੜੀ ਭਿਆਨਕ ਤੇ ਇਸ ਤੋਂ
ਛੁਟਕਾਰੇ ਦਾ ਰਾਹ ਵੀ ਕਿਸੇ ਠੋਸ ਅਮਲੀ ਕਦਮ ਦਾ ਸੁਝਾਅ ਨਹੀਂ ਸਗੋਂ
ਕਲਪਨਾ ਮਈ ਮੇਲ ਜਾਂ ਮੇਲ ਦੀ ਸੰਭਾਵਨਾ ਦਾ ਭਰਮ ਹੈ।

ਅਸਾਂ ਮੁੱਢ ਵਿੱਚ ਆਖਿਆ ਸੀ ਕਿ ਉਹ ਪ੍ਰੇਮਿਕਾ ਪ੍ਰਤਿ ਪੂਰਣ ਤੌਰ 'ਤੇ
ਸਮਰਪਿਤ ਹੈ। ਇਸ ਕਾਰਣ ਜਦੋਂ ਕੋਈ ਅਜਿਹਾ ਰਾਹ, ਜਿਸ ਦੁਆਰਾ
ਉਹ ਖ਼ੁਦ ਯਤਨ ਕਰਕੇ ਉਸ ਨੂੰ ਪ੍ਰਾਪਤ ਕਰੇ, ਉਸ ਨੂੰ ਸੁਝਾਇਆ ਜਾਂਦਾ ਹੈ
ਜਾਂ ਉਸ ਦੇ ਸਨਮੁੱਖ ਆਉਂਦਾ ਹੈ ਤਾਂ ਉਹ ਚੁਣਨ ਲਈ ਤਿਆਰ ਨਹੀਂ ਹੁੰਦਾ
ਇਸ ਤਰ੍ਹਾਂ ਉਹ ਉਸ ਦੇ ਅਧੀਨ ਹੋ ਜਾਏਗੀ। ਭਗਤ ਰੱਬ ਨੂੰ ਚੁੱਕ ਕੇ ਜਾਂ ਖੋਹ
ਕੇ ਥੋੜਾ ਹੀ ਲਿਆਉਂਦਾ ਹੈ ! ਇਹ ਜਾਣਦਾ ਹੋਇਆ ਵੀ ਕਿ ਜਿੱਥੇ ਉਸ ਦੀ
ਪ੍ਰੇਮਿਕਾ ਹੈ ਉਤਨੀ ਸੁਖੀ ਨਹੀਂ ਜਿਤਨੀ ਉਸਦੇ ਕੋਲ ਰਹਿ ਕੇ ਉਸ ਨੇ ਹੋਣਾ
ਸੀ ਪਰ ਫੇਰ ਵੀ ਉਹ ਉਸੇ ਨੂੰ ਹੀ ਆਉਣ ਲਈ ਆਖਦਾ ਹੈ ਖ਼ੁਦ ਕੋਈ
ਉਪਰਾਲਾ ਕਰਨ ਦੀ ਗੱਲ ਨਹੀਂ ਕਰਦਾ :

- ਆ ਜਾ ਹਰਦਮ ਨਜ਼ਰ ਮੇਰੀ ਨੂੰ
ਕਦਰ ਹੈ ਤੇਰੀ

ਜੋਤੀ ਮੇਰੀ
ਬੇ ਕਦਰੇ ਪਰਦੇਸ 'ਚੋਂ ਆ ਜਾ
ਮੇਰੇ ਆਪਣੇ ਦੇਸ 'ਚ ਆ ਜਾ।

ਇਹ ਠੀਕ ਹੈ ਕਿ ਪਿਆਰ ਨੇ ਬਾਵੇ ਦੀ ਝੋਲੀ ਵਿੱਚ ਵਿਸ਼ਾਦ ਹੀ ਪਾਇਆ ਹੈ, ਪਰ ਫੇਰ ਵੀ ਉਸ ਨੇ ਮੁਹੱਬਤ ਨੂੰ ਇੱਕ ਉੱਤਮ ਦਰਜਾ ਦਿੱਤਾ ਹੈ :

ਹੇ ਮੁਹੱਬਤ ਤੇਰੀ ਛੁਹ ਤੋਂ ਹੀ ਕਦੀ
ਆਦਮੀ ਹੋਵੇਗਾ ਪੂਰਣ ਆਦਮੀ।

ਪਰ ਗੱਲ ਇੱਥੇ ਵੀ ਅਪ੍ਰਾਪਤੀ ਦੀ ਹੈ। ਇਸ ਛੁਹ ਤੋਂ ਕੋਰਾ ਹੀ ਤਾਂ ਉਹ ਅਪੂਰਣ ਭਟਕ ਰਿਹਾ ਹੈ :

ਲੱਖਾਂ ਚਾਅ ਪਿਘਲਾ ਜੋਬਨ ਦੇ,
ਘੋਲ ਕੇ ਸੁਪਨ ਜੁਆਨੀ ਮਨ ਨੇ।
ਭਰਿਆ ਸੀ ਇੱਕ ਸ਼ੌਕ ਪਿਆਲਾ,
ਲੰਘ ਗਿਆ ਪਰ ਪੀਵਣ ਵਾਲਾ।
ਟੁੱਟ ਜਾ ਹੁਣ ਜੀਵਨ ਦੇ ਪਿਆਲੇ,
ਲੰਘ ਗਏ ਹਨ ਉਠਾਂ ਵਾਲੇ !

ਜਿੱਥੇ ਹੋਰ ਪ੍ਰਸੰਗਾਂ ਵਿੱਚ ਜਿੱਧਰ ਕਿਧਰੇ ਵੀ ਬਾਵੇ ਦਾ ਕੋਈ ਵਿਰੋਧ ਖੜਾ ਹੋਇਆ ਹੈ ਤਾਂ ਉਸ ਨੇ ਉਸ ਵਿਰੋਧ ਦੇ ਵਿਰੁੱਧ ਡਟ ਜਾਣ ਦੀ ਪ੍ਰੇਰਣਾ ਦਿੱਤੀ ਹੈ ਉੱਥੇ ਪ੍ਰੀਤ ਦੇ ਪ੍ਰਸੰਗ ਵਿੱਚ ਨਾ ਤਾਂ ਨਿੱਜੀ ਜੀਵਨ ਵਿੱਚ ਉਸ ਤੋਂ ਅਜਿਹਾ ਹੋ ਸਕਿਆ ਹੈ ਨਾ ਹੀ ਅਜਿਹੀ ਪ੍ਰੇਰਣਾ ਉਸ ਦਿੱਤੀ ਹੈ। ਵੱਧ ਤੋਂ ਵੱਧ ਆਪਣੇ ਸਿਰ ਦੋਸ਼ ਹੀ ਦੇ ਸਕਿਆ ਹੈ :

ਰੋਜ਼ ਲੰਘਦਾ ਹਾਂ ਗਲੀ ਤੇਰੀ 'ਚੋਂ ਮੈਂ
ਚਾਹੇ ਕਿਸਮਤ 'ਚ ਤੇਰਾ ਦਰਸ਼ਨ ਨਹੀਂ।

ਅਸਲੀਅਤ ਉਹੋ ਹੈ ਕਿ ਅਪ੍ਰਾਪਤੀਆਂ ਦੇ ਥਪੇੜੇ ਖਾ ਕੇ (ਵਿਸ਼ੇਸ਼ ਕਰਕੇ ਇਸ ਪ੍ਰਸੰਗ ਵਿੱਚ) ਬਾਵਾ ਨਿੱਜੀ ਸੰਤੁਸ਼ਟਤਾ ਲਈ 'ਪਿਆਰ ਰੂਹਾਂ ਦਾ ਮੇਲ ਹੈ ਸ਼ਰੀਰਾਂ ਦਾ ਨਹੀਂ' ਦੇ ਸਿਧਾਂਤ ਦੀ ਸ਼ਰਣ ਲੈਣ ਵੱਲ ਤੁਰਿਆ ਹੈ। ਇਸ ਗੱਲ ਦੇ ਬਾਵਜੂਦ ਵੀ ਕਿ 'ਉਸ ਦੀ ਗਰਦਨ ਤੇ ਖੂਨੀ ਬਾਹਵਾਂ ਵਾਲੇ

ਛੁਰੀਆਂ ਲਈ ਖਲੋਤੇ ਹਨ, ਤੇ ਉਸ ਦੇ ਨਜ਼ਰ ਭਰ ਕੇ ਤੱਕਣ ਦੀ ਢਿੱਲ ਹੈ
ਕਿ ਉਸ ਨੂੰ ਜਿਬ੍ਹਾ ਕਰ ਦੇਣਗੇ', ਬਾਵਾ ਉਨ੍ਹਾਂ ਦੀ ਛੁਰੀ ਦਾ ਸਾਹਮਣਾ ਕਰਨ
ਜਾਂ ਛੁਰੀ ਖੋਹਣ ਦੀ ਬਜਾਏ ਅੱਖਾਂ ਮੀਟਣ ਵਿੱਚ ਹੀ ਭਲਾਈ ਸਮਝਦਾ ਹੈ।
ਉਦੋਂ ਹੀ ਪਿਆਰ ਨੂੰ ਸ਼ਰੀਰਕ ਰੂਪ ਵਿੱਚ ਪ੍ਰਾਪਤ ਕਰਨ ਦੀ ਗੱਲ ਵਿੱਚੋਂ ਬਾਵੇ
ਨੂੰ ਹਿਰਸ ਦੀ ਬੋ ਆਉਣ ਲੱਗ ਪੈਂਦੀ ਹੈ :

ਹਿਰਸ ਨਹੀਂ ਹੈ ਪਿਆਰ
ਕਿ ਕਾਲਖ ਕਾਲਖ ਵਿੱਚ ਸਮਾਏ।
ਪਿਆਰ ਕਿਰਨ ਮੇਰੀ ਉਹ ਹੈ,
ਜੋ ਅੰਧਕਾਰ ਚਮਕਾਏ।

ਜੀਵਨ ਦੇ ਅੱਛੇ ਖਾਸੇ ਤਜਰਬੇ, ਇੱਕ ਸੁਗਠਿਤ ਵਿਚਾਰਧਾਰਾ ਦੇ ਸਾਥ ਤੇ ਹੋਰ ਬਹੁਪੱਖੀ ਗਿਆਨ ਸਦਕਾ "ਸੁਗੰਧ ਸਮੀਰ" ਤੱਕ ਪੁੱਜਣ ਤਕ ਬਾਵਾ ਕੁਝ ਚਿਰ ਭਾਰੂ ਹੋਈ ਭਾਵੁਕਤਾ (ਪਿਆਰ ਦੇ ਪ੍ਰਸੰਗ ਵਿੱਚ ਵਿਸ਼ੇਸ਼ ਕਰਕੇ) ਤੋਂ ਮੁਕਤ ਹੋ ਗਿਆ। ਇਸ ਪੁਸਤਕ ਵਿੱਚ ਉਹ ਇਸ ਯੋਗ ਹੋ ਸਕਿਆ ਹੈ ਕਿ ਪ੍ਰੀਤ ਦਾ ਨਿੱਜੀ ਅਤੇ ਸਾਮਾਜਿਕ ਪ੍ਰਸੰਗ ਵਿੱਚ ਯੋਗ ਸਥਾਨ ਲੱਭ ਸਕੇ। ਇਥੇ ਆਕੇ ਪਹਿਲੀ ਵਾਰ ਉਸ ਭਾਵੁਕ ਤੇ ਬੌਧਿਕ ਤੌਰ ਤੇ ਇਕਸੁਰ ਹੋ ਕੇ ਇਸ ਰਿਸ਼ਤੇ ਨੂੰ ਸਾਮਾਜਿਕ ਤੇ ਨਿੱਜ ਦੇ ਪ੍ਰਸੰਗ ਵਿੱਚ ਦੇਖਿਆ ਹੈ। "ਰੋਜ਼ ਉਸ ਦਾ ਹਾਰ ਟੁੱਟ ਜਾਇਆ ਕਰੇ" ਵਿਚਲੀ ਕੁੜੀ ਦੇ ਹਾਰ ਦਾ ਰੋਜ਼ ਟੁੱਟਣਾ ਨਿਰਾ ਮਿਲਣ ਦਾ ਬਹਾਨਾ ਹੀ ਨਹੀਂ ਸਗੋਂ ਉਸ ਦੀ ਸਾਮਾਜਿਕ ਮਜਬੂਰੀ ਵੀ ਹੈ :

ਮਧੁਰ ਸੁਰ ਵਿੱਚ ਰੋ ਕਦੀ ਬੰਦਸ਼ ਦਾ ਰੋਣ
ਆਪ ਤੜਪੇ ਮੈਨੂੰ ਤੜਪਾਇਆ ਕਰੇ।

ਇਸ ਤੋਂ ਪਹਿਲਾਂ ਕਵੀ ਅਪ੍ਰਾਪਤੀ ਦਾ ਡੰਗਿਆ ਪਿਆਰ ਦੇ ਫਲਰੂਪ ਤੋਂ ਉੱਚਾ ਉੱਠਣ ਦੀ ਗੱਲ ਕਰਦਾ ਸੀ ਜਿਸ ਵਿੱਚ ਬਹੁਤਾ ਵਜ਼ਨ ਨਹੀਂ ਸੀ ਪਰ ਹੁਣ ਉਹ ਬੌਧਿਕ ਤੇ ਭਾਵੁਕ ਤੌਰ 'ਤੇ ਇੱਕ ਸੁਰ ਹੋ ਸਹੀ ਅਰਥਾਂ ਵਿੱਚ ਪ੍ਰਾਪਤੀ ਅਪ੍ਰਾਪਤੀ ਤੋਂ ਉੱਚਾ ਉੱਠ ਆਪਣੀ ਵਫ਼ਾ ਦੀ ਗੱਲ ਕਰ ਸਕਿਆ ਹੈ :

ਮੈਂ ਘਰ ਆਪਣਾ ਤਾਂ ਉਸ ਕਾਬਲ ਬਣਾਵਾਂ
ਉਹ ਹੋ ਕੇ ਮਿਹਰਬਾਨ ਆਏ ਨਾ ਆਏ।

"ਅਸਮਾਨੀ ਉਡ ਚੱਲਣ' ਦੀ ਗੱਲ ਵਿੱਚ ਵੀ ਪਰਿਵਰਤਨ ਆਇਆ ਹੈ ਕਿ ਉਹ ਨਿਰੀ ਕਾਵਿਕ ਉਕਤੀ ਜਾਂ ਕਾਲਪਨਿਕ ਗੱਲ ਨਾ ਰਹਿ ਕੇ 'ਸੁਗੰਧ ਸਮੀਰ' ਵਿੱਚ ਠੋਸ ਸੋਚਣੀ ਤੇ ਅਮਲ ਦਾ ਰੂਪ ਧਾਰ ਕੇ ਵਿਅਕਤ ਹੋਈ ਹੈ:

ਰਾਤ ਰਾਣੀ ਦੀ ਸੁਗੰਧ
ਕਿਸ ਤਰਾਂ ਹੋਵੇ ਪਾਬੰਦ ?
ਆ ਹੀ ਜਾਂਦੀ ਏ
ਚਾਹੇ ਹੁੰਦੇ ਨੇ ਮੇਰੇ ਦਰ ਬੰਦ

ਹੁਣ ਉਹ ਪਹਿਲੀ ਉਦਾਸੀ ਤੋਂ ਵੀ ਮੁਕਤ ਹੋਣ ਚਾਹੁੰਦਾ ਹੈ। ਤੇ "ਰੋੜੇ ਮੇਰੀ ਜਵਾਨੀ ਨੂੰ" ਕਹਿਣ ਵਾਲਾ ਬਾਵਾ ਹੁਣ ਉਸ ਤੋਂ ਉਲਟ ਪਰ ਨਿੱਗਰ ਆਖਦਾ ਹੈ :

ਅਸਲ ਵਿਕਾਸ ਦੀ ਮੰਜ਼ਿਲ ਜਾਪੇ
ਸੁੰਦਰਤਾ ਦੀ ਪਿਆਸ।
ਹੋਵੇਗਾ ਅਨੁਕੂਲ ਸਮਾਂ ਕੱਲ੍ਹ
ਅੱਜ ਨਹੀਂ ਜੇ ਰਾਸ
ਮੈਂ ਕਿਉਂ ਰਹਾਂ ਉਦਾਸ ?

ਸਮੱਚੇ ਰੂਪ ਵਿੱਚ ਬਾਵੇ ਦੀ ਪ੍ਰੀਤ ਲਈ ਅਥਾਹ ਭੁੱਖ ਤੇ ਉਪਰੋਂ ਅਪ੍ਰਾਪਤੀ ਨੇ ਬਾਵੇ ਦੇ ਮਨ ਵਿੱਚ ਪ੍ਰੀਤ ਦਾ ਇੱਕ ਅਜਿਹਾ ਸੰਕਲਪ ਪੈਦਾ ਕਰ ਦਿੱਤਾ ਹੈ ਕਿ ਉਸ ਪ੍ਰੀਤ ਨੂੰ ਇਸ਼ਟ ਮੰਨ ਲਿਆ ਹੈ। ਸਮੂਹ ਦੇ ਪ੍ਰਸੰਗ ਵਿੱਚ ਬਾਵੇ ਦਾ ਪ੍ਰੀਤ-ਸੰਕਲਪ ਆਦਮੀ ਨੂੰ ਪੂਰਣ ਬਨਾਉਣ ਵਾਲਾ ਹੈ। ਨਿੱਜ ਦੇ ਸੰਬੰਧ ਵਿੱਚ ਇਸ ਸੰਕ-ਲਪ ਦੇ ਦੋ ਪੱਖ ਹਨ : ਇੱਕ ਦਾ ਸੰਬੰਧ ਖਿਆਲਾਂ ਨਾਲ ਹੈ ਤੇ ਦੂਜੇ ਦਾ ਯਥਾਰਥ ਨਾਲ। ਇਕ ਭਾਵੁਕਤਾ ਦੀ ਉਪਜ ਹੈ ਤੇ ਦੂਜਾ ਬੋਧਿਕਤਾ ਦੀ। ਤੱਸਵਰ ਵਿੱਚ ਪ੍ਰੀਤ ਉਸ ਲਈ ਬੜੀ ਵੱਡੀ ਪ੍ਰੇਰਣਾ ਹੁੰਦੀ ਹੈ ਤੇ ਉਹ ਖਿਆਲਾਂ ਖਿਆਲਾਂ ਵਿੱਚ ਇਸ ਤੋਂ ਕੀ ਦਾ ਕੀ ਪ੍ਰਾਪਤ ਕਰ ਲੈਂਦਾ ਹੈ ਪਰ ਜਦ ਇਹ ਸਾਰਾ ਕੁਝ ਅਮਲ ਦੀ ਪੱਧਰ 'ਤੇ ਆਉਂਦਾ ਹੈ ਤਾਂ ਕੁਝ ਵੀ ਨਹੀਂ ਰਹਿੰਦਾ। ਉਸ ਦੀ ਕਵਿਤਾ 'ਸਾਗਰ ਤੇ ਪਿਆਲੀ' ਅਨੁਸਾਰ ਤਸੱਵਰ ਵਿੱਚ ਪਿਆਰ ਉਸ ਲਈ ਸਾਗਰ ਹੈ ਜਿਸ 'ਚੋਂ ਉਸ ਬਹੁਤ ਸਾਰੇ "ਮੋਤੀ" ਚੁਗੇ ਹਨ ਜੋ ਕਲਪਿਤ ਪਰ ਯਥਾਰਥ ਵਰਗੀਆਂ ਹਿਜਰ ਵਸਲ ਦੀਆਂ ਯਾਦਾਂ ਦੇ ਹਨ ਪਰ ਅਮਲ ਵਿੱਚ ਇਹ ਇੱਕ ਪਿਆਲੀ ਹੈ ਜਿਸ ਦੀ ਲਘੂਤਾ ਤੇ ਸੱਖਣਾਪਣ ਉਸ ਨੂੰ ਉਦਾਸੀ ਦੀਆਂ ਡੂੰਘਾਣਾਂ ਵਿੱਚ ਡੋਬ ਦਿੰਦਾ ਹੈ :

ਕਦੀ ਤੂੰ ਖੇਤੀ ਆਸ ਦੀ ਜਾਪੇਂ
ਕਦੇ ਤੂੰ ਬਾਗ ਖਿਆਲੀ
ਤੈਨੂੰ ਸਾਗਰ ਕਹਾਂ ਕਿ ਪਿਆਲੀ ?

ਤੇ ਇਸ ਤਰ੍ਹਾਂ ਪਿਆਰ ਬਾਵੇ ਲਈ ਸਾਗਰ ਤੇ ਪਿਆਲੀ ਦੋਵੇਂ ਹੈ।

# ਰੂਪਕ ਪੱਖ

★ਸੁਝਾਅ ਤੇ ਸੰਕੇਤ
★ਬਿੰਬ, ਪ੍ਰਤੀਕ ਤੇ ਚਿਤਰ
★ਅਲੰਕਾਰ, ਸੰਗੀਤ
★ਸ਼ੈਲੀ

ਜਾ ਪਹੁੰਚੇ ਅਸਲੋਂ ਅਗੀਮਤੀਕ,
ਲੰਘ ਤੱਤ-ਬੰਧਨ ਦੇ ਅੰਧਕਾਰ,
ਸਾਕਾਰ ਬਣਾਏ ਨਿਰਾਕਾਰ,
ਅਸਲੋਂ ਦੀ ਮਸਤੀ ਕਲਾਕਾਰ ।
(ਬਾਵਾ ਬਲਵੰਤ)

## ਸੁਝਾਅ ਤੇ ਸੰਕੇਤ

ਕੇਵਲ ਕਵਿਤਾ ਵਿੱਚ ਹੀ ਨਹੀਂ ਸਗੋਂ ਸਮੁੱਚੇ ਸਾਹਿੱਤ ਵਿੱਚ ਹੀ ਰੂਪ ਦੀ ਸਮਸਿਆ ਅਜਿਹੀ ਹੈ ਜਿਸ ਨੂੰ ਕਾਫ਼ੀ ਉਲਝਾਇਆ ਗਿਆ ਹੈ। ਆਮ ਕਰਕੇ ਇਸ ਦਾ ਨਿਰਣਾ ਵਸਤੂ ਤੋਂ ਸੁਤੰਤਰ ਕਰਕੇ ਕਰਨ ਦਾ ਯਤਨ ਕੀਤਾ ਜਾਂਦਾ ਰਿਹਾ ਹੈ ਤੇ ਇਸ ਦਾ ਦਾਇਰਾ ਅਲੰਕਾਰਾਂ, ਉਪਮਾਵਾਂ ਅਤੇ ਹੋਰ ਤਕਨੀਕੀ ਪੱਖਾਂ ਤੱਕ ਹੀ ਸੀਮਿਤ ਕਰ ਦਿੱਤਾ ਜਾਂਦਾ ਰਿਹਾ ਹੈ। ਪਰ ਅਸਲੋਂ ਕਵਿਤਾ ਦੇ "ਰੂਪ" (Form) ਦਾ ਨਿਰਣਾ ਕਵਿਤਾ ਵਿਚਲੇ ਵਸਤੂ ਅਤੇ ਕਵੀ ਦੀ ਮਾਨਸਿਕ ਬਣਤਰ (Mental make-up) ਅਤੇ ਉਸ ਦੀ ਸਿਰਜਣਾਤਮਕ ਪ੍ਰਕ੍ਰਿਆ (Creative Process) ਦੇ ਬੋਧ ਬਿਨਾ ਅਸੰਭਵ ਹੈ। ਕਾਰਣ ਇਸ ਦਾ ਇਹ ਹੈ ਕਿ ਕਵਿਤਾ ਦਾ ਅਮਲ ਕੁਝ ਅਜਿਹਾ ਹੈ ਕਿ ਕਵੀ ਆਪਣੇ ਅਨੁਭਵ ਨੂੰ ਸ਼ਬਦਾਂ ਰਾਹੀਂ ਰੂਪ ਦੇਣਾ ਲੋਚਦਾ ਹੈ। ਅਜਿਹਾ ਕਰਨ ਸਮੇਂ ਜਿੱਥੇ ਉਸ ਦੇ ਮਨ ਵਿੱਚ ਪਾਠਕ ਦਾ ਸੰਕਲਪ ਹੁੰਦਾ ਹੈ ਉੱਥੇ ਆਪਣੇ ਅਨੁਭਵ ਨੂੰ ਇੰਨ ਬਿੰਨ (ਜਿਵੇਂ ਉਸ ਮਹਿਸੂਆ ਹੁੰਦਾ ਹੈ) ਨੂੰ ਪੇਸ਼ ਕਰਨ ਦੀ ਗੱਲ ਵੀ ਹੁੰਦੀ ਹੈ। ਪਰ ਮਨੁੱਖ ਦਾ ਮਾਨਸਿਕ ਜਗਤ ਆਪਣੇ ਸੁਭਾ ਵਜੋਂ ਕਈ ਤਰ੍ਹਾਂ ਦੇ ਸੰਵੇਗਾਂ ਨਾਲ ਭਰ-ਪੂਰ ਰਹਿੰਦਾ ਹੈ। ਉਸ ਵਿੱਚ ਹਰ ਸਮੇਂ ਕੁਝ ਨਾ ਕੁਝ ਵਾਪਰਦਾ ਰਹਿੰਦਾ ਹੈ। ਭਾਵ ਬਾਹਰੀ ਜਗਤ ਵਿੱਚ ਜੋ ਕੁਝ ਵਾਪਰਦਾ ਰਹਿੰਦਾ ਹੈ ਗਿਆਨ ਇੰਦਰਿਆਂ ਰਾਹੀਂ ਉਸ ਦਾ ਬੋਧ ਵੀ ਉਸ ਨੂੰ ਹੁੰਦਾ ਰਹਿੰਦਾ ਹੈ। ਇਸ ਤੋਂ ਇਲਾਵਾ ਕੁਝ ਕਾਲਪਨਿਕ ਪੱਧਰ 'ਤੇ ਵੀ ਉਹ ਸੋਚਦਾ ਰਹਿੰਦਾ ਹੈ। ਇਹ ਸਭ ਕੁਝ ਉਸ ਦੇ 'ਅਚੇਤ' ਤੇ 'ਅਰਧ ਚੇਤਨ' ਮਨ ਦਾ ਭਾਗ ਬਣਦਾ ਰਹਿੰਦਾ ਹੈ ਜਿਸ ਵਿੱਚ ਅੱਗੋਂ ਫੇਰ ਭੰਨ ਤੋੜ (distortion) ਹੁੰਦੀ ਰਹਿੰਦੀ ਹੈ। ਇਸ ਤਰ੍ਹਾਂ ਬਾਹਰੋਂ ਹਰ ਤਰ੍ਹਾਂ ਨਾਲ ਪ੍ਰਾਪਤ ਕੀਤਾ ਗਿਆਨ ਮਨ ਵਿੱਚ ਆਪਣੇ ਰੂਪ ਬਦਲਦਾ ਰਹਿੰਦਾ ਹੈ। ਤੇ ਜਦੋਂ ਮਨ ਦੇ ਇਸ ਖ਼ਜ਼ਾਨੇ ਨੂੰ ਕਵੀ ਕੋਈ ਬਾਹਰੀ ਰੂਪ ਦੇਣਾ

ਚਾਹੁੰਦਾ ਹੈ ਤਾਂ ਆਪਣੇ ਆਪ ਨੂੰ ਬਹੁਤੀ ਵਾਰ ਅਸਮਰਥ ਪਾਉਂਦਾ ਹੈ।

ਇਸ ਅਸਮਰਥਾ ਦੇ ਬਹੁਤ ਸਾਰੇ ਕਾਰਣ ਹਨ। ਸਾਧਾਰਨ ਜੀਵਨ ਵਿੱਚ ਅਸੀਂ ਦੇਖਦੇ ਹਾਂ ਕਿ ਅਸੀਂ ਆਪਸ ਵਿੱਚ ਗੱਲਾਂ ਕਰਦੇ ਬੋਲੀ ਤੋਂ ਇਲਾਵਾ ਸ਼ਰੀਰ ਦੇ ਬਹੁਤ ਸਾਰੇ ਅੰਗਾਂ ਦੁਆਰਾ ਸੰਕੇਤਾਂ ਤੋਂ ਕੰਮ ਲੈਂਦੇ ਹਾਂ ਤੇ ਸਾਡੀ ਭਾਸ਼ਾ ਵੀ ਇੱਕ ਦੂਜੇ ਤੋਂ ਵੱਖਰੀ ਹੁੰਦੀ ਹੈ। ਸ਼ਬਦ ਭਾਵੇਂ ਉਹੋ ਹੁੰਦੇ ਹਨ ਪਰ ਉਨ੍ਹਾਂ ਦਾ ਉਚਾਰਣ ਢੰਗ ਵੱਖਰਾ ਵੱਖਰਾ ਹੁੰਦਾ ਹੈ। ਕੋਈ ਜਿਆਦਾ ਅਖਾਣਾਂ ਦੀ ਵਰਤੋਂ ਕਰਦਾ ਹੈ ਤੇ ਕਿਸੇ ਹੋਰ ਦੀ ਫਿਕਰਿਆਂ ਦੀ ਤਰਤੀਬ ਦੂਜੇ ਨਾਲੋਂ ਵੱਖਰੀ ਹੁੰਦੀ ਹੈ। ਹਰ ਗੱਲ ਇੱਕੋ ਸਵਰ ਵਿੱਚ ਨਹੀਂ ਕੀਤੀ ਜਾਂਦੀ। ਭਾਸ਼ਣ ਕਰਨ ਵਾਲਾ ਕਦੇ ਬਾਹਾਂ ਦੇ ਇਸ਼ਾਰੇ ਕਰਦਾ ਹੈ ਤੇ ਉਸ ਦੀ ਅਵਾਜ਼ ਵਿੱਚ ਤੇਜ਼ੀ ਆ ਜਾਂਦੀ ਹੈ ਤੇ ਕਦੇ ਉਹ ਆਪਣੀਆਂ ਭਵਾਂ ਇਤਨੀਆਂ ਸੰਗੋੜ ਲੈਂਦਾ ਹੈ ਕਿ ਉਸ ਦੀਆਂ ਅੱਖਾਂ ਝੀਲ ਵਾਂਗ ਡੂੰਘੀਆਂ ਹੋ ਜਾਂਦੀਆਂ ਹਨ ਤੇ ਉਸ ਦੀ ਅਵਾਜ਼ ਵਿੱਚ ਠਰੱਮਾ ਆ ਜਾਂਦਾ ਹੈ। ਝੱਟ ਕੁ ਪਿੱਛੋਂ ਉਹੋ ਸੁੰਗੜੀਆਂ ਅੱਖਾਂ ਫੈਲ ਜਾਂਦੀਆਂ ਹਨ ਤੇ ਦੋਵੇਂ ਹੱਥ ਪੂਰੇ ਖੁੱਲ੍ਹ ਜਾਂਦੇ ਹਨ, ਬੁਲਾਰੇ ਦੀ ਅਵਾਜ਼ ਵਿੱਚ ਹੈਰਾਨਗੀ ਆ ਜਾਂਦੀ ਹੈ ਤੇ ਉਸੇ ਆਵਾਜ਼ ਦਾ ਸਰੋਤਿਆਂ ਉੱਤੇ ਵੀ ਉਹੋ ਅਸਰ ਹੁੰਦਾ ਹੈ ਭਾਵੇਂ ਪੂਰਾ ਨਹੀਂ। ਸਾਡਾ ਇੱਥੇ ਇਸ ਚਰਚਾ ਤੋਂ ਭਾਵ ਇਹ ਹੈ ਕਿ ਮਨੁੱਖ ਦੀਆਂ ਬਹੁਤ ਸਾਰੀਆਂ ਅਨੁਭੂਤੀਆਂ ਇਤਨੀਆਂ ਤੀਬਰ ਤੇ ਕਾਵਿ-ਮਈ ਹੁੰਦੀਆਂ ਹਨ ਕਿ ਉਹ ਕੇਵਲ ਸ਼ਬਦਾਂ ਦੁਆਰਾ ਪ੍ਰਗਟ ਨਹੀਂ ਕੀਤੀਆਂ ਜਾ ਸਕਦੀਆਂ। ਇਸ ਤਰ੍ਹਾਂ ਬੋਲੀ ਮਨੁੱਖ ਦੇ ਭਾਵਾਂ ਨੂੰ ਵਿਅਕਤ ਕਰਨ ਦਾ ਭਾਵੇਂ ਸਭ ਤੋਂ ਪ੍ਰਮੁੱਖ ਮਾਧਿਅਮ ਤਾਂ ਹੈ ਪਰ ਇਤਨਾ ਕੁਝ ਹੋਣ ਦੇ ਬਾਵਜੂਦ ਵੀ ਸੰਪੂਰਣ ਨਹੀਂ।

ਪਰ ਮਨੁੱਖ ਨੇ ਤਾਂ ਆਪਣੇ ਅਨੁਭਵ ਨੂੰ ਜ਼ਬਾਨ ਦੇਣੀ ਹੀ ਹੈ। ਇਸ ਲਈ ਉਸ ਨੂੰ ਅਜਿਹਾ ਕਰਨ ਲਈ ਕੋਈ ਲੋੜੀਂਦਾ ਉਪਰਾਲਾ ਕਰਨਾ ਪੈਂਦਾ ਹੈ। ਬੋਲਚਾਲ ਦੀ ਭਾਸ਼ਾ ਵਿਚ ਇਹ ਉਪਰਾਲ ਸ਼ਰੀਰਕ ਸੰਕੇਤਾਂ ਆਦਿ ਦਾ ਹੋ ਸਕਦਾ ਹੈ। ਪਰ ਲਿਖਣ ਵਿੱਚ ? ਇਹੋ ਇੱਕ ਪ੍ਰਸ਼ਨ ਹੈ ਜੋ ਸਾਹਿੱਤ ਵਿੱਚ ਰੂਪ ਦੇ ਪ੍ਰਸ਼ਨ ਨਾਲ ਸਮੰਬਧ ਹੈ।

ਅਸੀਂ ਦੇਖਦੇ ਹਾਂ ਕਿ 'ਅੱਖਰ' ਆਪਣੇ ਆਪ ਵਿੱਚ ਰੇਖਾ ਚਿਤਰ ਹਨ

ਜਿਹੜੇ ਕਿ ਕਿਸੇ ਧੁਨੀ ਨੂੰ ਲਿਖਤੀ ਰੂਪ ਦੇਣ ਦੇ ਚੇਤਨ ਯਤਨ ਵਜੋਂ ਉਪਜੇ
ਹਨ। ਆਪਣੇ ਆਪ ਵਿੱਚ ਇਹਨਾਂ ਚਿਤਰਾਂ ਦਾ ਕੋਈ ਅਰਥ ਨਹੀਂ ਤੇ ਕਿਸੇ
ਪੇਂਡੂ ਅਨਪੜ੍ਹ ਦੀ ਬੋਲੀ ਵਿੱਚ ਇਹ ਨਿਰੇ 'ਘੋਰਕੰਡੇ' ਹਨ। ਪਰ ਅਸੀਂ ਦੇਖਦੇ
ਹਾਂ ਇਹਨਾਂ ਚਿਤਰਾਂ ਤੋਂ ਜਾਣੂ ਵਿਅਕਤੀ ਦੇ ਮਨ ਵਿੱਚ ਇੰਨ੍ਹਾਂ ਨੂੰ ਦੇਖਦਿਆਂ ਹੀ
ਉਹ ਧੁਨੀਆਂ ਜਾਗ ਪੈਂਦੀਆਂ ਹਨ ਜਿੰਨ੍ਹਾਂ ਲਈ ਇਹ ਨਿਸ਼ਚਿਤ ਹੋ ਚੁੱਕੇ ਹਨ ।
ਇੰਨ੍ਹਾਂ ਵੱਖਰੇ ਵੱਖਰੇ ਚਿਤਰਾਂ ਨੂੰ ਜੋੜ ਕੇ ਅਸੀਂ ਸ਼ਬਦ ਬਣਾ ਲੈਂਦੇ ਹਾਂ ਤੇ
ਪ੍ਰਕ੍ਰਿਤੀ ਵਿੱਚਲੀਆਂ ਵਸਤਾਂ ਅਤੇ ਉਸ ਵਿਚਲੀਆ ਅਵਸਥਾਵਾਂ ਤੇ ਵਾਪਰਦੇ ਅਮਲਾਂ
ਲਈ ਅਸੀ ਕੁਝ ਸ਼ਬਦ ਨਿਸਚਿਤ ਕਰ ਲਏ ਹਨ। ਇਸ ਤਰ੍ਹਾਂ ਸਮੁੱਚੀ ਭਾਸ਼ਾ
ਹੋਂਦ ਵਿੱਚ ਆਈ ਹੈ ਤੇ ਇਸਦਾ ਲਿਖਤੀ ਰੂਪ ਤਿਆਰ ਹੋ ਸਕਿਆ ਹੈ। ਸੋ
ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ ਹਰ ਸ਼ਬਦ ਆਪਣੇ ਚਿਤਰ ਰੂਪ ਵਿੱਚ
ਕੁਝ ਧੁਨੀਆਂ ਲਈ ਬਣੇ ਰੇਖਾ ਚਿਤਰਾਂ ਦਾ ਸਮੂਹ ਹੈ ਪਰ ਇਸ ਤੋਂ ਇਲਾਵਾ
ਇਸ ਦਾ ਅਰਥ ਵੀ ਹੈ । ਸੋ ਹਰ ਸ਼ਬਦ ਦਾ ਕੋਈ ਅਰਥ ਹੈ। ਕਹੇ ਜਾਂਦੇ
'ਨਿਰਾਰਥਕ' ਸ਼ਬਦ ਵੀ ਕਿਸੇ ਵਿਸ਼ੇਸ਼ ਅਰਥ ਵੱਲ ਸੰਕੇਤ ਕਰਦੇ ਹਨ। ਮਨੁੱਖ ਤੇ
ਪ੍ਰਕ੍ਰਿਤੀ ਵਿਚਲੇ ਰਿਸ਼ਤੇ ਦੇ ਵਿਕਾਸ ਨਾਲ ਭਾਸ਼ਾ ਵਿੱਚ ਵੀ ਵਾਧਾ ਹੁੰਦਾ ਰਿਹਾ ਹੈ
ਤੇ ਹੁੰਦਾ ਰਹੇਗਾ।

ਕਿਹਾ ਜਾ ਸਕਦਾ ਹੈ ਕਿ ਜਦੋਂ ਹਰ ਸ਼ਬਦ ਦਾ ਕੋਈ ਅਰਥ ਹੈ ਜਾਂ
ਹਰ 'ਅਮਲ' ਲਈ ਕੋਈ ਸ਼ਬਦ ਨਿਸ਼ਚਿਤ ਹੈ ਫਿਰ ਭਾਸ਼ਾ ਕਮਜ਼ੋਰ ਮਾਧਿਅਮ
ਕਿਉਂ ਹੈ ? ਉਤਰ ਸਪਸ਼ਟ ਹੈ ਕਿ 'ਅਮਲ' ਲਈ ਤਾਂ ਸ਼ਬਦ ਹੋਣ ਪਰ ਕੁਝ
ਅਨੁਭੂਤੀਆਂ ਅਜਿਹੀਆਂ ਹਨ ਜਿੰਨ੍ਹਾਂ ਨੂੰ ਜ਼ਬਾਨ ਨਹੀਂ ਦਿੱਤੀ ਜਾ ਸਕਦੀ।
ਕੇਵਲ ਭਾਸ਼ਾ ਦੇ ਮਾਧਿਅਮ ਰਾਹੀਂ ਉਹੋ ਅਨੁਭੂਤੀ "ਸੁਝਾਈ" ਜਾ ਸਕਦੀ ਹੈ।
ਕੁਝ ਹੋਰ ਅਨੁਭੂਤੀਆਂ ਜੋ ਆਪਣੇ ਸੁਭਾਅ ਕਰਕੇ ਅਸਾਧਾਰਣ ਹੁੰਦੀਆਂ ਹਨ,
ਸਿੱਧੀਆਂ ਕਹੀਆਂ ਅੱਖਰਦੀਆਂ ਹਨ ਤੇ ਮਨੁੱਖੀ ਮਨ ਜੋ ਸੁਭਾਵਿਕ ਤੌਰ ਤੇ ਸੁਹਜ-
ਪਸੰਦ ਹੈ; ਨੂੰ ਠੇਸ ਪਹੁੰਚਾਂਦੀਆਂ ਹਨ। ਹੱਦ ਦਰਜ਼ੇ ਦੀ ਸ਼ਿੱਦਤ ਤੇ ਕਾਵਿਆਤ-
ਮਿਕ ਗੁਣ ਵਾਲੀਆਂ ਅਨੁਭੂਤੀਆਂ ਨੂੰ ਵੀ ਸਾਧਾਰਣ ਭਾਸ਼ਾ ਵਿੱਚ ਵਿਅਕਤ ਨਹੀਂ ਕੀਤਾ
ਜਾ ਸਕਦਾ। ਅਜਿਹਾ ਸੰਭਵ ਬਨਾਉਣ ਲਈ ਕਵੀ ਨੂੰ ਸਾਧਾਰਣ ਭਾਸ਼ਾ ਵਿੱਚ
ਤਬਦੀਲੀ ਕਰਨੀ ਪੈਂਦਾ ਹੈ। ਇਹ ਤਬਦੀਲੀ ਪ੍ਰਚਲਿਤ ਅਰਥਾਂ ਵਿੱਚ ਭੰਨ

ਤੋੜ ਦੀ ਜਾਂ ਨਵੇਂ ਅਰਥ ਦੇਣ ਦੀ ਹੋ ਸਕਦੀ ਹੈ। ਉਦਾਹਰਣ ਵਜੋਂ ਜਦੋਂ ਬਾਵਾ ਆਖਦਾ ਹੈ :-

ਪਾਂਧੀ ਸ਼ੋਕ ਦਾ ਸਰਵ-ਤਮ ਪਾਰ ਹੋ ਗਿਆ,
ਦਿਨ ਕੰਢਿਆਂ 'ਤੇ ਕਪੜੇ ਉਤਾਰਦਾ ਰਿਹਾ।

ਤਾਂ ਸਾਧਾਰਣ ਸਮਝ ਵਾਲਾ ਤੇ ਸ਼ਬਦਾਂ ਦੇ ਪ੍ਰਚਲਿਤ ਅਰਥ ਲੈਣ ਵਾਲਾ ਵਿਅਕਤੀ ਪ੍ਰਸ਼ਨ ਕਰ ਸਕਦਾ ਹੈ ਕਿ ਹਨੇਰਾ ਵੀ ਕੋਈ ਤਰ ਕੇ ਲੰਘਣ ਵਾਲੀ ਸ਼ੈ ਹੈ ? ਜਾਂ ਕੀ ਦਿਨ ਕੋਈ ਮਨੁੱਖ ਹੈ ਜਿਸ ਦੇ ਕਪੜੇ ਪਾਏ ਹੋਏ ਹਨ ? ਪਰ ਜਾਣਕਾਰ ਪਾਠਕ ਸਮਝ ਜਾਏਗਾ ਕਿ ਕਵੀ ਨੇ ਹਨੇਰੇ ਨੂੰ ਤਰਲ ਰੂਪ ਦੇ ਕੇ ਤੇ ਦਿਨ ਦਾ ਮਾਨਵੀਕਰਣ ਕਰਕੇ ਇੱਕ ਅਜੇਹੀ ਅਨੁਭੂਤੀ ਦਾ ਤਰਜਮਾ ਕੀਤਾ ਹੈ ਜੋ ਸਾਧਾਰਣ ਭਾਸ਼ਾ ਵਿੱਚ ਵਿਅਕਤ ਨਹੀਂ ਸੀ ਕੀਤੀ ਜਾ ਸਕਦੀ। ਇਸ ਤਰ੍ਹਾਂ ਦੀ ਤਬਦੀਲੀ ਨਾਲ ਨਿਰਾ ਅਨੁਭੂਤੀ ਨੂੰ ਪ੍ਰਗਟਾਵਾ ਹੀ ਨਹੀਂ ਮਿਲਿਆ ਸਗੋਂ ਉਸਦਾ ਗਠਨ ਵੀ ਕਾਇਮ ਰਹਿ ਗਿਆ ਹੈ ਤੇ ਉਹ ਭਾਸ਼ਾ ਦਾ ਰੂਪ ਧਾਰਦੀ ਧਾਰਦੀ ਖਿੰਡੀ ਨਹੀਂ। ਅਜਿਹਾ ਕਵਿਤਾ ਵਿੱਚ ਬਹੁਤ ਉਚੇਰੀ ਤੇ ਚੇਤੰਨ ਪੱਧਰ 'ਤੇ ਹੁੰਦਾ ਹੈ ਉਂਜ ਸਾਧਾਰਣ ਜੀਵਨ ਵਿੱਚ ਵੀ ਮਨੁੱਖ ਅਜਿਹਾ ਕਰਦਾ ਰਹਿੰਦਾ ਹੈ।

ਮੂਲ ਵਿੱਚ ਇਹੋ 'ਰੂਪ' ਹੈ ਜੋ ਸਾਹਿੱਤ ਜਾਂ ਕਵਿਤਾ ਵਿਚਲੇ ਵਸਤੂ ਦਾ ਬਾਹਰੀਕਰਣ ਕਰਦਾ ਹੈ। ਮਨੁੱਖ ਜੋ ਸੋਚਦਾ ਹੈ ਜਾਂ ਅਨੁਭਵ ਕਰਦਾ ਹੈ ਭਾਸ਼ਾ ਰਾਹੀਂ ਉਸ ਦਾ ਤਰਜਮਾ ਹੀ ਉਸ ਦਾ ਰੂਪ ਹੈ। ਇਸ ਤਰਜਮੇ ਨੂੰ ਸੰਭਵ ਬਣਾਉਣ ਲਈ ਉਸ ਨੂੰ ਭਾਸ਼ਾ ਦੇ ਖੇਤਰ ਵਿੱਚ ਬਹੁਤ ਸਾਰੇ ਤਜਰਬੇ ਜਾਂ ਤਬਦੀਲੀਆਂ ਕਰਨੀਆਂ ਪੈਂਦੀਆਂ ਹਨ ਜਿਨ੍ਹਾਂ ਵਿੱਚੋਂ ਕੁਝ ਕੁ ਦਾ ਜ਼ਿਕਰ ਅਸੀਂ ਪਹਿਲਾਂ ਕਰ ਆਏ ਹਾਂ ਤੇ ਬਾਕੀਆਂ ਵਿੱਚੋਂ ਮੁੱਖ ਬਿੰਬ ਤੇ ਪ੍ਰਤੀਕ ਹਨ। ਇਸ ਤਰਜਮੇ ਨੂੰ ਹੋਰ ਵੀ ਪ੍ਰਭਾਵਸ਼ਾਲੀ ਬਣਾਉਣ ਲਈ ਸਾਰੇ ਤਕਨੀਕੀ ਸਾਧਨ ਵੀ ਵਰਤੋਂ ਵਿੱਚ ਲਿਆਂਦੇ ਜਾਂਦੇ ਹਨ।

ਸੋ ਕਿਹਾ ਜਾ ਸਕਦਾ ਹੈ ਕਿ ਕਵਿਤਾ ਦੇ ਰੂਪ ਸੰਬੰਧੀ ਚਰਚਾ ਦੀ ਪਹਿਲੀ ਗੱਲ ਅਨੁਭੂਤੀ ਦਾ ਭਾਸ਼ਾ ਵਿੱਚ ਤਰਜਮਾ ਹੈ ਪਰ ਭਾਸ਼ਾ ਦਾ ਆਕਾਰ ਤੇ ਘੇਰਾ ਅਨੁਭੂਤੀ ਦੇ ਅਨੇਕ ਰੰਗੇ ਰੂਪ-ਆਕਾਰ ਦੇ ਮੁਕਾਬਲੇ ਵਿੱਚ ਸੀਮਿਤ ਹੈ। ਇਸ ਨੂੰ ਸੰਭਵ ਬਨਾਉਣ ਲਈ ਬਿੰਬ, ਪ੍ਰਤੀਕ, ਸੰਕੇਤ, ਸੁਝਾਅ, ਅਲੰਕਾਰ, ਉਪਮਾਵਾਂ ਆਦਿ

ਹਨ । ਤੇ ਕਵਿਤਾ ਦੇ ਪ੍ਰਭਾਵ ਨੂੰ ਹੋਰ ਗਹਿਰਾ ਕਰਨ ਲਈ ਲੈਅ, ਸੰਗੀਤ ਅਤੇ ਛੰਦ ਆਦਿ ਹੋਰ ਸਾਧਨ ਹਨ ।

ਜਿਥੋਂ ਤੱਕ ਅਨੁਭੂਤੀ ਦੇ ਤਰਜਮੇ ਦਾ ਪ੍ਰਸ਼ਨ ਹੈ ਇਸ ਸੰਬੰਧੀ ਬਾਵੇ ਦੀ ਕਵਿਤਾ ਦੀ ਪਹਿਲੀ ਸਿਫ਼ਤ 'ਸੁਝਾਅ' ਦੀ ਹੈ । ਬਾਵਾ ਸਿੱਧੀ ਗੱਲ ਨਹੀਂ ਕਰਦਾ ਸਗੋਂ ਸੁਝਾਉਂਦਾ ਹੈ । ਇਸ ਸੁਝਾਅ ਨਾਲ ਦੋ ਸਿਫ਼ਤਾਂ ਜੁੜੀਆਂ ਹੋਈਆਂ ਹਨ । ਇਕ ਤਾਂ ਇਹ ਕਿ ਇਸ ਤਰ੍ਹਾਂ ਕਵੀ ਆਪਣੀ ਅਨੁਭੂਤੀ ਨੂੰ ਕੁਝ ਹੱਦ ਤੀਕ ਇੰਨ ਬਿੰਨ ਪੇਸ਼ ਕਰਨ ਦੇ ਸਮਰਥ ਹੁੰਦਾ ਹੈ ਤੇ ਦੂਜੇ ਪਾਠਕ ਜਦੋਂ ਇਸ ਸੁਝਾਈ ਹੋਈ ਅਨੁਭੂਤੀ ਨੂੰ ਅਨੁਭਵ ਕਰਨ ਦਾ ਯਤਨ ਕਰਦਾ ਹੈ ਤਾਂ ਅਜਿਹਾ ਕਰਨ ਸਮੇਂ ਉਸ ਨੂੰ 'ਸਾਹਿੱਤਕ ਆਨੰਦ' ਦੀ ਪ੍ਰਾਪਤੀ ਹੁੰਦੀ ਹੈ ਤੇ ਉਹ ਬਾਵੇ ਦੁਆਰਾ ਵਿਅਕਤ ਕੀਤੇ ਗਏ ਅਨੁਭਵ ਨਾਲ ਨੇੜ ਦੀ ਸਾਂਝ ਪਾਉਂਦਾ ਹੋਇਆ ਇਕ ਸੁਰ ਹੁੰਦਾ ਹੈ । ਉਦਾਹਰਣ ਵਜੋਂ 'ਮਹਾਂਨਾਚ' ਦੀ 'ਬਾਗ਼ੀ' ਨਾਂ ਦੀ ਕਵਿਤਾ ਵਿੱਚ ਜਦੋਂ ਉਹ ਬਗ਼ਾਵਤ ਦੀ ਅਨੁਭੂਤੀ ਨੂੰ ਜ਼ਬਾਨ ਦਿੰਦਾ ਆਖਦਾ ਹੈ :

ਮੈਂ ਪਾਰੇ ਦਾ ਦਿਲ ਹਾਂ, ਮੈਂ ਛੱਲਾਂ ਦਾ ਹਿਰਦਾ,
ਪਹਾੜਾਂ ਦਾ ਦਿਲ ਮੇਰੇ ਨਾਹਰੇ ਤੋਂ ਘਿਰਦਾ ।

ਤਾਂ 'ਪਾਰੇ ਦਾ ਦਿਲ', 'ਛੱਲਾਂ ਦਾ ਹਿਰਦਾ' ਤੇ 'ਪਹਾੜਾਂ ਦਾ ਦਿਲ' ਆਦਿ ਸ਼ਬਦ ਅਜਿਹੇ ਹਨ ਜੋ ਆਪਣੇ ਨਾਲੋਂ ਕੁਝ ਵਡੇਰੇ ਅਰਥ ਸੁਝਾਉਂਦੇ ਹਨ ਤੇ ਸਿਧਾ ਬਗ਼ਾ- ਵਤ ਦੀ ਸੁਰ ਦੀ ਪ੍ਰਤਿ ਧੁਨੀ ਸਾਡੇ ਮਨ ਵਿੱਚ ਜਗਾਉਂਦੇ ਹਨ । ਇਸੇ ਤਰ੍ਹਾਂ 'ਮੌਜ' ਨਾਂ ਦੀ ਕਵਿਤਾ ਵਿੱਚ ਦੇਖੋ :

ਮੌਜ ਕੀ ਆਖਾਂ ਤੂੰ ਤੜਪੇ ਕਿਸ ਤਰ੍ਹਾਂ ?
ਪੈਰ ਹੇਠਾਂ ਮਘਦੇ ਕੋਲੇ ਜਿਸ ਤਰ੍ਹਾਂ ।
ਦੌੜਦੀ ਜਾਵੇ ਦੁੜੰਗੇ ਮਾਰਦੀ,
ਆਪਣੀ ਲੈ ਵਿੱਚ ਡੋਬਦੀ ਕੁਝ ਤਾਰਦੀ ।
ਕਿਸ ਦੇ ਦਿਲ ਦਾ ਤਰਜਮਾ ਕਰਦੀ ਹੈਂ ਤੂੰ ?
ਬੋਲ ਕਿਸ ਮੰਜ਼ਿਲ ਲਈ ਮਰਦੀ ਹੈਂ ਤੂੰ ?
ਤੂੰ ਗਈ ਪਾਣੀ ਦੇ ਗੁੰਝਲ ਖੋਲ੍ਹਦੀ—
"ਜ਼ਿੰਦਗਾਨੀ ! ਜ਼ਿੰਦਗਾਨੀ !" ਬੋਲਦੀ ।

ਇਸ ਕਵਿਤਾ ਵਿੱਚ ਦਰਿਆ ਦੀ 'ਮੌਜ' ਕਵੀ ਦੇ ਆਪਣੇ ਮਨ ਦੀ 'ਮੌਜ' ਲਗਦੀ ਹੈ ਤੇ ਜਦੋਂ ਉਹ 'ਕਿਸ ਦੇ ਦਿਲ ਦਾ ਤਰਜਮਾ ਕਰਦੀ ਹੈ' "ਤੂ" ਆਖਦਾ ਹੈ ਤਾਂ ਇਹ ਸੁਝਾਉਂਦਾ ਹੈ ਕਿ ਅਸਲ ਵਿੱਚ ਇਹ ਉਸੇ ਦੇ ਦਿਲ ਦਾ ਤਰਜਮਾ ਕਰਦੀ ਹੈ ਤੇ ਕਵਿਤਾ ਵਿਚਲਾ ਸ਼ਬਦ "ਕਿਸਦੇ" ਆਪਣੇ ਅਸਲ ਅਰਥ ਖੋਕੇ "ਉਸੇ ਦੇ" ਅਰਥ ਗ੍ਰਹਿਣ ਕਰ ਗਿਆ ਹੈ। ਇਹ ਅਮਲ ਇਤਨਾ ਸੁਭਾਵਿਕ ਹੋਇਆ ਹੈ ਕਿ ਕਵਿਤਾ ਦੇ ਸੁਹਜ ਵਿੱਚ ਵੀ ਵਾਧਾ ਹੋ ਗਿਆ ਹੈ। ਕਈ ਵਾਰ ਓਪਰੀ ਦ੍ਰਿਸ਼ਟੀ ਤੋਂ ਇੰਜ ਲਗਦਾ ਹੈ ਜਿਵੇਂ ਬਾਵਾ ਬਿਲਕੁਲ ਕੋਈ ਸਾਧਾਰਣ ਜਿਹੀ ਗੱਲ ਆਖ ਰਿਹਾ ਹੋਵੇ ਪਰ ਜ਼ਰਾ ਕੁ ਤਹਿ ਤੱਕ ਜਾਣ ਨਾਲ ਪਤਾ ਲਗਦਾ ਹੈ ਕਿ ਅਤਿ ਦੇ ਸਾਧਾਰਣ ਸ਼ਬਦਾਂ ਰਾਹੀਂ ਉਹ ਕਿਤਨੇ ਵੱਡੇ ਅਰਥ ਸੁਝਾ ਗਿਆ ਹੈ :

ਕੋਈ ਸੁਆਦ ਨਹੀਂ **ਤਾਰਿਆਂ ਦੀ ਧਰਤੀ** ਤੇ,
ਆਨੰਦ ਜੀਣ ਦਾ ਹੈ **ਪਾਰਿਆਂ ਦੀ ਧਰਤੀ** ਤੇ।

ਇਸ ਤਾਰਿਆਂ ਦੀ ਧਰਤੀ ਕਿਸੇ 'ਗ਼ੈਰ ਜ਼ਰੂਰੀ ਸ਼ਾਂਤੀ' ਦਾ ਸਥਾਨ ਹੈ ਜਿਥੇ ਬਾਵੇ ਵਰਗੇ ਬੰਦੇ ਨੂੰ ਕੋਈ ਸੁਆਦ ਨਹੀਂ। ਪਾਰਿਆਂ ਦੀ ਧਰਤੀ ਪਾਰੇ ਵਾਂਗ ਭਟਕਦੀ ਤੜਪਦੀ ਹੈ ਤੇ ਇਹ ਭਟਕਣ ਤੇ ਤੜਪਣ ਜ਼ਿੰਦਗੀ ਭਰਪੂਰ ਹੈ। ਇਸੇ ਲਈ ਤੇ ਉਹ ਅਜਿਹੀ ਧਰਤੀ ਉੱਤੇ ਜਿਉਣ ਵਿੱਚ ਆਨੰਦ ਮਾਣਦਾ ਹੈ। "ਬੰਦਰਗਾਹ" ਵਿੱਚ ਦੋ ਸਤਰਾਂ ਦੀ ਕਵਿਤਾ "ਖ਼ਤਰਾ" ਇਸ ਸੁਝਾਉ ਦੀ ਹੋਰ ਵੀ ਉੱਤਮ ਮਿਸਾਲ ਹੈ :

ਮੈਂ ਦਰਿਆਵਾਂ 'ਚ ਗੋਤੇ ਮਾਰਦਾ ਦਰਿਆ ਨਾ ਹੋ ਜਾਵਾਂ।
ਮੈਂ ਲਿਖਦਾ ਲਿਖਦਾ ਕਿਧਰੇ ਆਪ ਹੀ ਕਵਿਤਾ ਨਾ ਹੋ ਜਾਵਾਂ।

ਇਸ ਕਵਿਤਾ ਵਿੱਚ ਸ਼ਬਦਾਂ ਦੀ ਤਰਤੀਬ ਤੇ ਅੰਦਾਜ਼ੇ-ਬਯਾਂ ਕੁੱਝ ਇਸ ਕਿਸਮ ਦਾ ਹੈ ਕਿ ਇਹ ਦਿਸਦੇ ਅਰਥਾਂ ਤੋਂ ਬਿਲਕੁਲ ਉਲਟ ਅਰਥ ਸੁਝਾਉਂਦਾ ਹੈ। ਕਵੀ ਅਸਲ ਵਿੱਚ ਦਰਿਆ ਹੋਣਾ ਲੋਚਦਾ ਹੈ ਤੇ ਇਸ ਤਰ੍ਹਾਂ ਇਹ ਕਿਹਾ ਜਾਂਦਾ 'ਖ਼ਤਰਾ' ਇਕ ਅਤਿ ਸੁੰਦਰ ਖ਼ਤਰਾ ਹੋ ਨਿਬੜਿਆ ਹੈ ਜਿਸ ਨੂੰ ਹਰ ਕੋਈ ਮੁੱਲ ਲੈਣਾ ਪਸੰਦ ਕਰੇਗਾ। ਇਸ ਦ੍ਰਿਸ਼ਟੀ ਤੋਂ ਸਭ ਤੋਂ ਵਧੇਰੇ ਚਰਚਾ ਯੋਗ ਉਸ ਦੀ ਕਵਿਤਾ "ਰਾਤ ਰਾਣੀ ਦੀ ਸੁਗੰਧ" (ਸੁਗੰਧ-ਸਮੀਰ) ਹੈ :

ਰਾਤ ਰਾਣੀ ਦੀ ਸੁਗੰਧ
ਆ ਹੀ ਜਾਂਦੀ ਏ, ਚਾਹੇ ਹੁੰਦੇ ਨੇ ਮੇਰੇ ਦਰ ਬੰਦ।
ਉਹ ਤੜਪਦੀ ਏ ਕਿ ਜੀਵਨ 'ਚ ਵਸਾਇਆ ਜਾਏ,
ਉਹ ਵਿਲਕਦੀ ਏ, ਕਿਸੇ ਗੀਤ 'ਚ ਗਾਇਆ ਜਾਏ।
ਰਾਤ ਰਾਣੀ ਦੀ ਸੁਗੰਧ,
ਉਹ ਤਾਂ ਚਾਹੁੰਦੀ ਏ ਅਮਰ-ਜੀਣ ਦਾ ਹੋਵੇ ਪ੍ਰਬੰਧ।
ਰਾਤ ਰਾਣੀ ਦੀ ਸੁਗੰਧ,
ਤਾਰਿਆਂ ਤੱਕ ਜਾਇਆ ਕਰੇ,
ਰੂਹ' ਤੇ ਮੇਰੀ ਛਾਇਆ ਕਰੇ,
ਪਰ ਨਹੀਂ ਮਾਲੀ ਨੂੰ ਪਸੰਦ।
ਰਾਤ ਰਾਣੀ ਦੀ ਸੁਗੰਧ,
ਕਲੀਆਂ ਦੇ ਸੀਨੇ ਦਾ ਉਭਾਰ
ਸਬਜ਼ ਕਿਆਰੀ ਦਾ ਸ਼ਿੰਗਾਰ,
ਜਿਸ ਤਰ੍ਹਾਂ ਕੋਈ ਮੁਟਿਆਰ-
ਛਲਕਦੇ ਜੀਵਨ ਦੀ ਬਹਾਰ,
ਲੈ ਕੇ ਆ ਜਾਏ ਕੋਈ ਉਸ ਦਾ ਕੀਤਾ ਇਕਰਾਰ।
ਇਸ ਤਰ੍ਹਾਂ ਗਲ ਮਿਲਦੀ ਏ,
ਇਸ ਤਰ੍ਹਾਂ ਘੁਲ ਜਾਂਦੀ ਏ,
ਆਏ ਗੰਧਕ ਦੀ ਜਵਾਨੀ ਜਿਵੇਂ ਪਾਰੇ ਨੂੰ ਪਸੰਦ।

2

ਰਾਤ ਰਾਣੀ ਦੀ ਸੁਗੰਧ,
ਕਿਸ ਤਰ੍ਹਾਂ ਹੋਵੇ ਪਾਬੰਦ ?
ਆ ਹੀ ਜਾਂਦੀ ਏ, ਚਾਹੇ ਹੁੰਦੇ ਨੇ ਮੇਰੇ ਦਰ ਬੰਦ।
ਰਾਤ ਰਾਣੀ ਦੀ ਸੁਗੰਧ
ਆਪ ਕਹਿੰਦੀ ਏ ਕਿ ਗੋਦੀ 'ਚ ਬੈਠਾਓ ਮੈਨੂੰ
ਆਪ ਕਹਿੰਦੀ ਏ ਕਿ ਸੀਨੇ 'ਚ ਲੁਕਾਓ ਮੈਨੂੰ

ਉਹ **ਤਰਸਦੀ ਏ** ਕਿ **ਅੰਗਾਂ 'ਚ ਪਰੋਇਆ** ਜਾਏ,
ਉਸ ਦਾ ਕਹਿਣਾ ਹੈ **ਕਿ "ਰਾਤਾਂ ਨੂੰ ਨਾ ਰੋਇਆ ਜਾਏ।"**
ਉਹ ਤੜਪਦੀ ਏ ਕਿ ਜੀਵਨ 'ਚ ਸਮਾਇਆ ਜਾਏ,
ਉਹ ਵਿਲਕਦੀ ਏ ਕਿਸੇ ਗੀਤ 'ਚ ਗਾਇਆ ਜਾਏ।
ਉਹ ਤਾਂ ਚਾਹੁੰਦੀ ਏ ਅਮਰ-ਜੀਣ ਦਾ ਹੋਵੇ ਪ੍ਰਬੰਧ।
ਆ ਹੀ ਜਾਂਦੀ ਏ ਚਾਹੇ ਹੁੰਦੇ ਨੇ ਮੇਰੇ ਦਰ ਬੰਦ,
ਰਾਤ ਰਾਣੀ ਦੀ ਸੁਗੰਧ।

ਇਹ ਸਾਰੀ ਕਵਿਤਾ ਅਤਿ ਸੁੰਦਰ ਤੇ ਪ੍ਰੇਰਣਾਦਾਇਕ ਸੁਝਾਵਾਂ ਨਾਲ ਭਰਪੂਰ ਹੈ। ਇਹ ਕਵਿਤਾ ਪੜ੍ਹਨ ਉਪਰੰਤ ਕੌਣ ਕਹਿ ਸਕਦਾ ਹੈ ਕਿ ਇਹ "ਰਾਤ ਦੀ ਰਾਣੀ" ਦੇ ਸੰਬੰਧ ਵਿੱਚ ਹੈ। ਸਾਫ਼ ਪਤਾ ਲਗਦਾ ਹੈ ਕਿ ਇਹ ਉਹੋ ਰਾਤ ਦੀ ਰਾਣੀ ਹੈ ਜੋ ਆਪਣਾ ਹਾਰ ਤੋੜਨ ਦੇ ਪੱਜ ਰੋਜ਼ ਹਾਰ ਬਣਵਾਣ ਆਇਆ ਕਰਦੀ ਹੈ ਕੇਵਲ ਆਪਣੀਆਂ ਬੰਦਸ਼ਾਂ ਦਾ ਰੋਣ, ਰੋਣ ਲਈ ਤੇ ਕਵੀ ਦੇ ਸਾਥ ਵਿੱਚ ਤਸਕੀਨ ਲੱਭਣ ਲਈ :

ਰੋਜ਼ ਉਸ ਦਾ ਹਾਰ ਟੁੱਟ ਜਾਇਆ ਕਰੇ।
ਮੁਸਕ੍ਰਾਂਦੀ ਆ ਕੇ ਬਣਵਾਇਆ ਕਰੇ।

............

ਮਧੁਰ ਸੁਰ ਵਿੱਚ ਰੋ ਕਦੀ ਬੰਦਸ਼ ਦਾ ਰੋਣ
ਆਪ ਤੜਪੇ ਮੈਨੂੰ ਤੜਪਾਇਆ ਕਰੇ।

ਇੱਥੇ ਇਹੋ ਰਾਤ ਦੀ ਰਾਣੀ ਕੋਈ ਸਾਧਾਰਣ ਕਿਸਮ ਦੀ ਔਰਤ ਰੂਪ ਨਹੀਂ ਸਗੋਂ ਰੰਗਾਂ ਸੁਗੰਧਾਂ ਭਰੀ ਹੈ ਤੇ ਜੋ ਆਪਣੀ ਸੁਗੰਧ ਨੂੰ ਬੰਧਨਾਂ ਦੀ ਕੈਦ ਵਿੱਚ ਰੱਖਣ ਤੋਂ ਅਸਮਰਥ ਹੈ। ਬਾਵਜੂਦ ਇਸ ਦੇ ਕਿ ਅਜਿਹਾ ਮਾਲੀ (ਮਾਲਕ ਜੋ ਜਾਗੀਰਦਾਰੀ ਰੁਚੀਆਂ ਵਾਲਾ ਹੈ) ਨੂੰ ਪਸੰਦ ਨਹੀਂ। ਪਰ ਕੀ ਮਾਲੀ ਦੀ ਪਸੰਦ ਉਸ ਦੀ ਵੀ ਪਸੰਦ ਹੈ ? ਸ਼ਾਇਦ ਨਹੀਂ। 'ਕਿਸ ਤਰ੍ਹਾਂ ਹੋਵੇ ਪਾਬੰਦ ?'—ਬਾਵਾ ਕਹਿੰਦਾ ਹੈ। ਉਹ ਤਾਂ ਅਮਰ-ਜੀਣ ਲੋਚਦੀ ਹੈ ਤੇ ਕਿਸੇ ਦੇ ਗੀਤਾ ਦੀ ਆਵਾਜ਼ ਬਣ ਜਾਣਾ ਚਾਹੁੰਦੀ ਹੈ। ਇਤਨਾ ਹੀ ਨਹੀਂ ਉਹ ਰਾਤਾਂ ਨੂੰ ਨਾ ਰੋਣ ਲਈ ਵੀ ਆਖਦੀ ਹੈ। ਸਪਸ਼ਟ ਹੈ ਇਹ 'ਰਾਤਾ' ਅਸਲ ਵਿੱਕ ਜ਼ੁਲਮੋਸਿਤਮ ਦੀਆਂ ਰਾਤਾਂ ਹਨ ਜੋ

ਜਗੀਰਦਾਰੀ ਰੁਚੀਆਂ ਵਾਲੇ ਸਮਾਜ ਵਿੱਚ ਔਰਤ ਦਾ "ਵਿਸ਼ੇਸ਼ ਹਿੱਸਾ" ਹੁੰਦੀਆਂ ਹਨ ਤੇ ਉਹ ਦਲੇਰੀ ਨਾਲ ਇਨ੍ਹਾਂ ਦਾ ਟਾਕਰਾ ਕਰਨ ਲਈ ਆਖਦੀ ਹੈ। 'ਘੁਲ ਜਾਂਦੀ ਏ', 'ਗਲ ਮਿਲਦੀ ਏ' ਆਦਿ ਸ਼ਬਦ ਪਿਆਰ ਪ੍ਰਤਿ ਉਸ ਦੇ ਸੰਪੂਰਣ ਆਤਮ ਸਮਰਪਣ ਨੂੰ ਪ੍ਰਗਟਾਉਂਦੇ ਹਨ।

ਬਾਵਾ ਵੱਖਰੇ ਵੱਖਰੇ ਖੇਤਰਾਂ ਦੇ ਸ਼ਬਦ ਚੁਣ ਕੇ ਉਹਨਾਂ ਨੂੰ ਕੁਝ ਅਜਿਹੇ ਢੰਗ ਨਾਲ ਤਰਤੀਬ ਦਿੰਦਾ ਹੈ ਕਿ ਉਹ ਆਪਣੀ ਸਮਰੱਥਾ ਤੋਂ ਵੀ ਪਰ੍ਹੇ ਦੇ ਅਰਥ ਸੁਝਾ ਜਾਂਦੇ ਹਨ:

ਹੈ ਹੋਰ ਵੀ **ਸਿਰਾਂ ਦੇ ਬੀਜਣ** ਦੀ ਲੋੜ ਏਥੇ,<br>
ਆਈ ਨਾ ਹਿੰਦ ਅੰਦਰ ਪੂਰਣ ਬਹਾਰ ਹਾਲੇ।

ਬਾਵੇ ਨੇ ਸਿਰਾਂ ਨੂੰ 'ਵਾਰਨ' ਦੀ ਬਜਾਏ 'ਬੀਜਣ' ਸ਼ਬਦ ਲਿਖਿਆ **ਹੈ। ਬੀਜਣ** ਦਾ ਅਮਲ ਅਸਾਨੂੰ ਪਤਾ ਹੈ। ਇਕ ਬੀਜ ਤੋਂ ਕਈ ਗੁਣਾ ਬੀਜ ਬਣਦੇ ਹਨ ਇਸ ਤਰ੍ਹਾਂ ਦੇਸ ਖਾਤਰ ਕਿਸੇ ਇਕ ਦੀ ਕੁਰਬਾਨੀ, ਉਸ ਇਕ ਦੀ ਕੁਰਬਾਨੀ ਤੱਕ ਹੀ ਸੀਮਿਤ ਨਹੀਂ ਰਹਿ ਜਾਂਦੀ। ਅੱਜ ਵੀ ਅਸੀਂ ਭਗਤ ਸਿੰਘ ਦੀ ਕਹਾਣੀ ਸੁਣਾ ਕਿਤਨੇ ਹੋਰ ਨੌਜਵਾਨਾਂ ਨੂੰ ਕੁਰਬਾਨੀ ਲਈ ਤਿਆਰ ਕਰ ਲੈਂਦੇ ਹਾਂ। ਯੁੱਧ ਵਿੱਚ ਲੜਦੇ ਗਭਰੂ ਕਿਸੇ ਅਜਿਹੇ ਸ਼ਹੀਦ ਦੀ ਸਹੁੰ ਖਾ ਕੇ ਹੀ ਗੋਲੀ ਖਾਂਦੇ ਹਨ। ਇਸ ਤਰ੍ਹਾਂ ਇਹ ਸਿਰ ਵਾਰੇ ਨਹੀਂ ਬਾਵੇ ਦੀਆਂ ਨਜ਼ਰਾਂ ਵਿੱਚ ਬੀਜੇ ਜਾਂਦੇ ਹਨ।

ਬਾਵਾ ਇਕ ਹੋਰ ਕਵਿਤਾ ਵਿੱਚ ਲਿਖਦਾ ਹੈ:

ਤੰਗ ਆਏ ਹੋਏ ਫੁੱਲ, ਸਤਾਈਆਂ ਹੋਈਆਂ ਲਗਰਾਂ,<br>
ਮਾਲੀ ਦੀ ਇਹ ਲਾਹ ਦੇਣਗੇ ਦਸਤਾਰ ਕਿਸੇ ਦਿਨ।<br>
ਆਈ ਹੈ ਖਜੂਰਾਂ 'ਚ, ਕਪਾਹਾਂ 'ਚ ਨਵੀਂ ਜਾਨ,<br>
ਕਾਲੀਨ ਵੀ ਹੋ ਜਾਣਗੇ ਬੇਦਾਰ ਕਿਸੇ ਦਿਨ।

ਇੱਥੇ 'ਫੁੱਲ,' 'ਲਗਰਾਂ' ਤੇ 'ਮਾਲੀ' ਜਿਥੇ ਸਾਮਾਜਿਕ ਸ਼ਰੇਣੀਆਂ (ਲੁੱਟੇ ਜਾਂਦੇ ਤੇ ਲੁਟੇਰੇ) ਦੇ ਢੁਕਵੇਂ ਪ੍ਰਤੀਕ ਹਨ ਉੱਥੇ "ਮਾਲੀ ਦੀ ਇਹ ਲਾਹ ਦੇਣਗੇ ਦਸਤਾਰ ਕਿਸੇ ਦਿਨ" ਇਕ ਬੜੇ ਵੱਡੇ ਇਨਕਲਾਬੀ ਸੱਚ ਦਾ ਸੁਝਾਉ ਹੈ ਕਿ ਦੱਬੀਆਂ, ਮਿੱਧੀਆਂ, ਕੁਚਲੀਆਂ ਜਮਾਤਾਂ ਨੇ ਆਖ਼ਿਰ ਇਨਕਲਾਬ ਦੇ ਰਾਹ ਤੁਰਨਾ ਹੈ।

ਸਮੁੱਚੇ ਸੁਝਾਉ ਤੋਂ ਇਲਾਵਾ ਬਾਵੇ ਦੀ ਕਵਿਤਾ ਦੀ ਇਕ ਹੋਰ ਸਿਫ਼ਤ ਸਮੁੱਚੀ ਕਵਿਤਾ ਵਿੱਚ ਜਾਂ ਕਵਿਤਾ ਦੀ ਕਿਸੇ ਇਕ ਇਕਹਿਰੀ ਤੁਕ ਵਿੱਚ ਕਿਸੇ ਇਕੱਲੇ ਸ਼ਬਦ ਦਾ ਵੀ 'ਸੰਕੇਤਕ' ਮਹੱਤਵ ਹੈ। ਇਸ ਨੂੰ ਅਰਥ-ਵਿਸਤਾਰ ਦਾ ਨਾਮ ਵੀ ਦਿੱਤਾ ਜਾ ਸਕਦਾ ਹੈ। ਉਸ ਦੇ ਕੁਝ ਸ਼ਬਦ 'Value word' ਹਨ-ਉਦਾਹਰਣ ਵਜੋਂ ਹੇਠ ਲਿਖੀਆਂ ਤੁਕਾਂ ਵਿੱਚ ਦੇਖੋ :

1. ਅੱਜ **ਹਰਕਤ-ਰੋਗ** ਮੇਰਾ ਦੂਰ ਹੋ ਜਾਏ ਤਾਂ ਠੀਕ

2. ਉਮੀਦ ਆਕੇ ਖੜੀ ਸੀ ਕਿਸੇ ਦੇ ਰਾਹਾਂ 'ਤੇ
ਵਰ੍ਹੇਗੀ **ਨੂਰ ਦੀ ਬਾਰਸ਼** ਹਨੇਰੀ ਦੁਨੀਆਂ 'ਤੇ
ਖੜਾਕ ਦਿਲ ਦੀ ਸਤਹ 'ਤੇ ਸੀ ਉਸ ਦੇ ਪੈਰਾਂ ਦਾ
ਖ਼ਿਆਲ ਦੂਰ ਅਚੰਭਾ ਖੜ੍ਹਾ ਸੀ ਪਹਿਰਾਂ ਦਾ
ਹਨੇਰ ਉਮਰ 'ਚ ਲੈ ਕੇ ਨਜ਼ਰ ਦੀ ਜਗਦੀ ਮਿਸਾਲ
ਕਿ **ਝੋਲਿਆਂ ਤੋਂ ਬਰੀ** ਕੋਈ ਜ਼ਿੰਦਗੀ ਲੈਕੇ।

3. ਉਹ ਹੈ ਦੇਸ ਮਹਾਨ
**ਕੱਚੇ ਖੇਤ** ਨਾ ਹੋਵਣ ਜਿਸ ਦੇ ਰੋਜ਼ ਨਿਲਾਮ
ਸੂਦ ਦੀਆਂ ਲੀਕਾਂ ਦੇ ਜੋ ਨਾ ਹੋਣ ਗੁਲਾਮ।

4. ਇਹ ਜਵਾਨੀ ਏ ਕਿ **ਪਤਝੜ ਦੀ ਬਹਾਰ**।
(ਜਵਾਨੀ)

5. ਨਵੇਂ ਦੀਵੇ ਜਗੇ ਹਨ ਪਰ ਅਚਾਨਕ **ਮੌਤ ਨੈਣਾਂ ਦੀ**
ਤਰੱਕੀ ਕੁਝ ਨਹੀਂ ਹੋਈ।

6. ਇੱਕ ਯਾਦ **ਸੁਦਾਈ** ਕਰ ਜਾਏ।
ਇੱਕ ਸ਼ਾਮ ਸੀ ਉਹ,
ਸੁੰਦਰ ਮਨਮੋਹਣੀ ਸ਼ਾਮ ਸੀ ਉਹ।
ਬਣ ਜਾਏ ਜਿਵੇਂ ਸੁਪਨੇ ਅੰਦਰ
ਕੋਈ **ਮਿਹਰ-ਨਗਰ**,

**ਕੋਈ ਸੁਾਦ-ਭਵਨ**
**ਆਨੰਦ-ਨਿਕੇਤਨ** ਆਸਾਂ ਦਾ
ਐਸੀ ਅਤਿ ਸੋਹਣੀ ਸ਼ਾਮ ਸੀ ਉਹ
ਜਦ ਉਹ ਆਏ
ਉਹ ਯਾਦ ਸੁਦਾਈ ਕਰ ਜਾਏ ।
ਹੋਵੇਗਾ ਸਮਾਂ ਕੋਈ ਜਾਣੇ ਕੀ

**ਆਨੰਦ-ਮਈ**
ਜਦ **ਪਰਬਤ** ਦੇ ਪੱਧਰਾਂ 'ਚੋਂ **ਨਿਰਮਲ ਧਾਰ ਤੁਰੀ**
ਜਦ **ਉਪਬਨ** ਦੇ **ਮੁਰਦਾ ਚੱਗੇ**
ਅਰਸ਼ਾਂ ਨੂੰ ਗਏ ਤਿਤਰੀ ਬਣ ਕੇ
**ਤਿਨਕੇ** ਵਿੱਚ ਸ਼ਕਤੀ ਉਹ ਸਮਝੇ
ਜੋ ਡੁਬਦਾ ਡੁਬਦਾ ਦਰਿਆ 'ਚੋਂ
ਤਿਨਕੇ ਨੂੰ ਫੜ ਕੇ ਤਰ ਜਾਏ
ਮੁੜ ਜੀਵਨ ਲੈ ਕੇ ਜਰ ਜਾਏ ।
ਉਹ ਯਾਦ ਸੁਦਾਈ ਕਰ ਜਾਏ ।

7. ਕੋਈ **ਰਾਜ-ਹੰਸ** ਲਈ ਆ ਜਾਏ **ਮੋਤੀ** ਲੈ ਕੇ
ਕੋਈ ਬੰਦ ਨਜ਼ਰ ਲਈ ਆ ਜਾਏ ਜੋਤੀ ਲੈ ਕੇ
ਕੀ ਉਸ ਵੇਲੇ ਦੀ **ਜੋਤ-ਵਿਹੀਨ ਖੁਸ਼ੀ** ਆਖੇ
ਜਦ ਜੋਤ ਮਿਲੇ ?

8. ਲੰਘ ਗਏ ਹਨ ਊਠਾਂ ਵਾਲੇ
ਅਰਸ਼ਾਂ ਤੱਕ ਪਰਛਾਵੇਂ ਪਾਕੇ
**ਮਾਰੂਥਲ ਦੇ ਥੰਮ** ਹਿਲਾਕੇ ।

9. ਵਗ ਵਗ ਜਾਂਣਦੇ ਨੇ **ਦਰਿਆ ਬਹਾਰ** ਦੇ
**ਆਪਣੇ ਮਲਾਹ** ਹੀ ਨਾ ਲਾਉਣ ਦੇਣ ਤਾਰੀਆਂ ।

ਉਪਰੋਕਤ ਸਾਰੀਆਂ ਤੁਕਾਂ ਵਿੱਚ **ਲਕੀਰੇ ਗਏ** (Under line) ਸਾਰੇ ਸ਼ਬਦਾਂ ਜਾਂ ਵਾਕਅੰਸ਼ਾਂ ਨੂੰ ਧਿਆਨ ਨਾਲ ਪੜ੍ਹਨ ਉਪਰੰਤ ਪਤਾ ਲਗੇਗਾ ਕਿ ਇਹ ਸਾਰੇ ਆਪਣੇ ਨਾਲੋਂ ਬਹੁਤ ਚੌੜੇਰੇ ਤੇ ਵਿਸ਼ਾਲ ਅਰਥ ਰਖਦੇ ਹਨ ਤੇ ਸਾਰੀ ਦੀ ਸਾਰੀ ਤੁਕ ਦੀ ਜਾਨ ਇਨ੍ਹਾਂ ਇਕੱਲੇ ਇਕਲੇ ਸ਼ਬਦਾਂ ਵਿੱਚ ਹੈ। ਇਸ ਤੋਂ ਇਲਾਵਾ ਇਹਨਾਂ ਦਾ ਅਰਥ ਵਿਸਤਾਰ ਇਨ੍ਹਾਂ ਅਰਥਾਂ ਵਿੱਚ ਸੰਕੇਤ ਦੀ ਸ਼ਕਤੀ ਹੈ। ਮੁੱਢ ਵਿੱਚ 'ਹਰਕਤ ਰੋਗ' ਸ਼ਬਦ "ਮਜ਼ਦੂਰ ਦੀ ਜ਼ਬਾਨ 'ਤੋਂ" ਕਵਿਤਾ ਵਿੱਚ ਹੈ। ਮਜ਼ਦੂਰ ਦੁਖੀ ਹੈ ਤੇ ਇਤਨਾ ਦੁਖੀ ਕਿ ਉਸ ਨੂੰ ਆਪਣਾ ਜੀਵਨ (ਜੋ ਹਰਕਤ ਦਾ ਹੀ ਦੂਜਾ ਨਾ ਹੈ) ਰੋਗ ਲਗਦਾ ਹੈ। ਇਸੇ ਤਰ੍ਹਾਂ ਬਾਕੀ ਤੁਕਾਂ ਵਿੱਚ 'ਨੂਰ ਦੀ ਬਾਰਸ਼', 'ਝੋਲਿਆਂ ਤੋਂ ਬਰੀ', 'ਪਤਝੜ ਦੀ ਬਹਾਰ', 'ਮੌਤ ਨੈਣਾਂ ਦੀ', 'ਸੁਦਾਈ' 'ਮਿਹਰ-ਨਗਰ', 'ਸੁਾਦ ਭਵਨ', 'ਆਨੰਦ ਨਿਕੇਤਨ' ਆਦਿ ਸ਼ਬਦ ਅਜਿਹੇ ਹਨ ਜਿਨ੍ਹਾਂ ਦਾ ਖ਼ਾਸਾ ਸਾਧਾਰਣ ਨਹੀਂ ਵਿਸ਼ੇਸ਼ ਹੈ ਤੇ ਇਹ ਵਿਸ਼ੇਸ਼ਤਾ ਅਜਿਹੀ ਨਹੀਂ ਜੋ ਆਮ ਪਾਠਕ ਦੀ ਪਕੜ ਤੋਂ ਬਾਹਰ ਹੋਵੇ । 'ਜੋਤ-ਵਿਹੀਨ-ਖੁਸ਼ੀ', 'ਮਾਰੂਥਲ ਦੇ ਥੰਮ' ਤੇ 'ਕੱਚੇ ਖੇਤ' ਆਦਿ ਕੁਝ ਸ਼ਬਦ ਅਜਿਹੇ ਹਨ ਜਿੱਨ੍ਹਾਂ ਬਾਰੇ ਪਾਠਕ ਸੋਚਦਾ ਹੀ ਰਹਿ ਜਾਂਦਾ ਹੈ । "ਜੋਤ-ਵਿਹੀਨ-ਖੁਸ਼ੀ" ਕਲਪਨਾ ਕਰੋ ਇਹ ਕਿਹੋ ਜਿਹੀ ਖੁਸ਼ੀ ਹੈ। ਇਹ ਅਜਿਹੀ ਖੁਸ਼ੀ ਹੈ ਜਿਸ ਨੂੰ ਸ਼ਬਦਾਂ ਰਾਹੀਂ ਬੰਨ੍ਹਿਆਂ ਨਹੀਂ ਜਾ ਸਕਦਾ। ਕੇਵਲ ਸੰਕੇਤ ਹੀ ਕੀਤਾ ਜਾ ਸਕਦਾ ਹੈ ਤਾਂ ਜੋ ਪਾਠਕ ਸੰਕੇਤ ਦੀ ਮੱਦਦ ਨਾਲ ਖੁਦ ਖੁਸ਼ੀ ਦੀ ਕਲਪਨਾ ਕਰ ਸਕੇ ਤੇ ਇਹ ਇੱਕ ਸਫਲ ਸੰਕੇਤ ਹੈ। ਇਸੇ ਤਰ੍ਹਾਂ ਦੂਸਰਾ ਸ਼ਬਦ ਹੈ "ਕੱਚੇ ਖੇਤ" । 'ਕੱਚੇ ਖੇਤ' ਤੋਂ ਭਲਾ ਕੀ ਮੁਰਾਦ ਹੋ ਸਕਦੀ ਹੈ ? ਕੀ ਕੋਈ "ਪੱਕੇ ਖੇਤ" ਵੀ ਹੁੰਦੇ ਹਨ । ਕੱਚਾ ਸ਼ਬਦ ਆਪਣੇ ਆਪ ਵਿੱਚ ਇੱਕ ਵਿਸ਼ੇਸ਼ ਅਵਸਥਾ ਦਾ ਲਖਾਇਕ ਹੈ। 'ਕੱਚਾ ਦੁੱਧ' ਅਸੀਂ ਆਖਦੇ ਹਾਂ। 'ਕੱਚੀ ਕੈਲ' ਲੋਕਗੀਤ ਬਣਾਇਆ ਹੈ—'ਕੱਚੀ ਕੈਲਵੇ ਉਮਰ ਦੀ ਨਿਆਣੀ, ਢਾਂਗੇ ਵਾਲਾ ਲੈ ਗਿਆ ਤੱਛ ਕੇ। ਇਸੇ ਤਰ੍ਹਾਂ ਕੱਚੀ ਉਮਰ ਜੋ ਮਾਸੂਮੀਅਤ ਦੇ ਅਰਥ ਦਿੰਦੀ ਹੈ। ਇਹ ਸਭ ਅਰਥ ਸਮਝ ਵਿੱਚ ਪੈਂਦੇ ਹਨ। ਪਰ ਕੱਚੇ ਖੇਤ ! ਬਾਵਾ ਤਾਂ ਬਹੁਤ ਗਹਿਰਾ ਜਾਂਦਾ ਹੈ । ਇਸ ਸ਼ਬਦ ਵਿੱਚ ਉਪਰੋਕਤ ਸਾਰੇ ਅਰਥ ਸਮਿਲਿਤ ਹਨ। 'ਨੀਲਾਮ ਕਰਨ ਵਾਲੇ', "ਢਾਂਗੇ ਵਾਲਿਆਂ" ਦਾ ਹੀ ਕੋਈ ਦੂਜਾ ਰੂਪ ਹਨ। ਸ਼ਬਦ ਇੱਕ ਹੈ ਪਰ ਅਰਥ ਕਿਤਨੇ ਵੱਡੇ ਤੇ ਗਹਿਰੇ ! ਇਹ ਬਾਵੇ ਦੀ ਕਲਾ ਕੌਸ਼ਲਤਾ ਦਾ ਕਮਾਲ ਹੈ।

ਇਸੇ ਤਰ੍ਹਾਂ ਸ਼ਬਦ 'ਮਾਰੂਥਲ ਦੇ ਥੰਮ' ਹੈ। ਮਾਰੂਥਲ ਦੇ ਥੰਮ ਕਿਹੜੇ ਹੁੰਦੇ ਹਨ ? ਉਠਾਂ ਵਾਲੇ ਗਏ ਹਨ ਪਰ ਮਾਰੂਥਲ ਦੇ ਥੰਮ (?) ਕਿਉਂ ਹਿਲੇ ? ਰੇਤਿਆਂ ਵਿੱਚ ਬੋਲ ਦੀ ਪ੍ਰਤਿਧ੍ਵਨੀ ਵੀ ਨਹੀਂ ਗੂੰਜ ਦੀ। ਥੰਮਾਂ ਦਾ ਹਿਲਣਾ ਤਾਂ ਕਿਸੇ ਕਹਿਰ ਢਹਿ ਜਾਣ ਦਾ ਸੰਕੇਤ ਹੁੰਦਾ ਹੈ। ਪਰ ਇਸ ਮਾਰੂਥਲ ਵਿੱਚ ? ਗੱਲ ਬਣ ਗਈ– ਇਹ ਤਾਂ ਕਿਸੇ "ਸੱਸੀ" ਤੇ ਕਹਿਰ ਹੋ ਗਿਆ !

ਸਮੁੱਚੇ ਤੌਰ 'ਤੇ ਕਿਹਾ ਜਾ ਸਕਦਾ ਹੈ ਕਿ ਬਾਵਾ ਆਪਣੇ ਕਲਾ ਕੌਸ਼ਲਤਾ ਦੁਆਰਾ ਵੀ ਆਪਣੀਆਂ ਅਨੁਭੂਤੀਆਂ ਨੂੰ ਜ਼ੁਬਾਨ ਦਿੰਦਾ ਹੈ। ਇਸ ਜ਼ੁਬਾਨ ਦਾ ਸੁਭਾਵ ਸੁਝਾਅ ਤੇ ਸੰਕੇਤ ਵਾਲਾ ਹੈ। ਇਹੋ ਉੱਤਮ ਕਵਿ ਦੀ ਸਿਫ਼ਤ ਹੋਇਆ ਕਰਦੀ ਹੈ ਤੇ ਬਾਵੇ ਦੀ ਕਵਿਤਾ ਵਿੱਚ ਇਹ ਗੁਣ ਭਰਪੂਰ ਮਾਤਰਾ ਵਿੱਚ ਹੈ।

———

## ਬਿੰਬ, ਪ੍ਰਤੀਕ ਤੇ ਚਿਤਰ

ਅਸਾਂ ਪਿਛਲੇ ਕਾਂਢ ਵਿੱਚ ਭਾਸ਼ਾ ਨੂੰ ਅਨੁਭੂਤੀਆ ਯੋਗ ਮਾਧਿਅਮ ਬਣਾਉਣ ਲਈ ਭਾਸ਼ਾ ਦੇ ਪ੍ਰਚਲਿਤ ਅਰਥਾਂ ਵਿੱਚ ਪਰਿਵਰਤਣ ਕਰਕੇ ਉਸ ਵਿੱਚ ਸੁਝਾਊ ਤੇ ਸੰਕੇਤਿਕ ਗੁਣ ਭਰਨ ਦੀ ਗੱਲ ਆਖੀ ਹੈ। ਇਸ ਸੰਬੰਧੀ ਦੂਸਰੀ ਗੱਲ ਬਿੰਬਾਂ ਤੇ ਪ੍ਰਤੀਕਾਂ ਦੀ ਹੈ। ਬਿੰਬ ਤੇ ਪ੍ਰਤੀਕ ਵੀ ਅਜਿਹੇ ਸਾਧਨ ਹਨ ਜਿੱਨ੍ਹਾਂ ਰਾਹੀਂ ਮਨੁੱਖ ਦੀਆਂ ਨਾ ਕਹੀਆਂ ਜਾਣ ਵਾਲੀਆਂ ਅਨੁਭੂਤੀਆਂ ਨੂੰ ਪੁਸ਼ਾਕ ਵੀ ਮਿਲਦੀ ਹੈ ਤੇ ਜੋ (ਕਵਿਤਾ ਦੇ ਖੇਤਰ ਵਿੱਚ ਖਾਸ ਕਰਕੇ) ਰਚਨਾ ਦੀ ਉੱਤਮਤਾ, ਸੁਹਜ ਤੇ ਸਾਹਿੱਤਕ ਆਨੰਦ ਦੀ ਕਸਵੱਟੀ ਵੀ ਬਣਦੇ ਹਨ।

ਇਹ ਬਿੰਬ ਤੇ ਪ੍ਰਤੀਕ ਕੀ ਹਨ ? ਇੱਨ੍ਹਾਂ ਨੂੰ ਲੈਕੇ ਢੇਰ ਸਾਰੀ ਚਰਚਾ ਤਕਰੀਬਨ ਹਰ ਭਾਸ਼ਾ ਦੇ ਸਾਹਿੱਤ ਵਿੱਚ ਹੋਈ ਹੈ ਤੇ ਨਵੀਂ ਉਠਦੀ ਪਨੀਰੀ (?) ਨੇ ਇਨ੍ਹਾਂ ਦੀ ਆੜ ਵਿੱਚ ਪ੍ਰਭੁੱਤਾ ਸਥਾਪਿਤ ਕਵੀਆਂ 'ਤੇ ਵਾਰ ਕੀਤੇ ਹਨ ਤੇ ਨਵੀਂ ਬਿੰਬਾਵਲੀ ਦਾ ਢੰਡੋਰਾ ਪਿੱਟਿਆ ਹੈ। ਬਾਵਾ ਬਲਵੰਤ ਦੀ ਕਵਿਤਾ ਵਿਚਲੀ ਬਿੰਬਾਵਲੀ ਤੇ ਉਸ ਦੀ ਪ੍ਰਤੀਕ-ਸ਼ਕਤੀ ਤੋਂ ਪਹਿਲਾਂ ਇਸ ਵਿਸ਼ੇ 'ਤੇ ਚਰਚਾ ਕਰਨੀ ਵਧੇਰੇ ਉਚਿਤ ਹੋਵੇਗੀ।

ਮਨੋਵਿਗਿਆਨ ਵਿੱਚ ਬਿੰਬ (Image) ਦਾ ਅਰਥ ਇੱਕ ਮਾਨਸਿਕ ਪੁਨਰ ਨਿਰਮਾਣ (Reproduction) ਤੇ ਬੀਤੇ ਦੇ ਸੰਵੇਦਨਾਤਮਕ ਜਾਂ ਮਾਨਸਿਕ ਅਨੁਭਵ ਦੀ ਯਾਦ (A memory of a past sensational or perceptual experience) ਤੋਂ ਲਿਆ ਜਾਂਦਾ ਹੈ ਜਿਸ ਦਾ ਦ੍ਰਿਸ਼ਟਮਾਨ ਹੋਣਾ ਕੋਈ ਜ਼ਰੂਰੀ ਨਹੀਂ। ਦੂਜੇ ਅਰਥਾਂ ਵਿੱਚ ਇਹ ਮਨੁੱਖ ਦੇ ਪ੍ਰਕ੍ਰਿਤੀ ਨਾਲ ਰਿਸ਼ਤੇ ਵਿੱਚ ਪ੍ਰਕ੍ਰਿਤੀ ਦੀਆਂ ਵੱਖ ਵੱਖ ਵਸਤੂਆਂ ਨਾਲ ਵਾਹ ਪੈਣ ਤੇ ਉਹਨਾਂ ਦਾ ਮਨੁੱਖੀ ਮਨ 'ਤੇ ਪਿਆ ਅਕਸ ਜਾਂ ਪ੍ਰਭਾਵ ਹੈ ਜੋ ਉਸ ਦੇ ਅਚੇਤ ਤੇ ਅਰਧਚੇਤਨ ਦਾ ਅੰਗ ਬਣਦਾ ਜਾਂਦਾ ਹੈ ਅਤੇ ਜਿਸ ਕਾਰਣ ਹੀ ਉਹ ਜਦੋਂ ਵੀ ਕੋਈ ਉਹੋ ਵਸਤ ਮੁੜ ਦੇਖਦਾ ਹੈ ਜਾਂ

ਚੇਤਨ ਪੱਧਰ 'ਤੇ ਉਸ ਦੀ ਕਲਪਨਾ ਕਰਦਾ ਹੈ ਤਾਂ ਉਹੋ ਪਹਿਲਾ ਪ੍ਰਭਾਵ ਜਾਂ ਅਕਸ ਮੁੜ ਜਾਗ ਪੈਂਦਾ ਹੈ । ਸਿੱਟੇ ਵਜੋਂ ਮਨੁੱਖ ਝੱਟ ਉਸ ਵਸਤ ਨੂੰ ਪਹਿਚਾਣ ਲੈਂਦਾ ਹੈ । ਇਸ ਤਰ੍ਹਾਂ ਅਸੀਂ ਇੰਨ੍ਹਾਂ ਅਕਸਾਂ ਦੇ ਫਲਰੂਪ ਹੀ ਪ੍ਰਕ੍ਰਿਤੀ ਨਾਲ ਆਪਣੇ ਰਿਸ਼ਤੇ ਵਿੱਚ ਵਿਕਾਸ ਕਰਦੇ ਹਾਂ । Felling And Form ਦੇ ਕਰਤਾ S. K. Langer ਨੇ ਵੀ ਇਸ ਨੂੰ Impressions ਦੇ ਅਰਥਾਂ ਵਿੱਚ ਹੀ ਵਰਤਿਆ ਹੈ* । ਇਸ ਤਰ੍ਹਾਂ ਮਨੋਵਿਗਿਆਨ ਬਿੰਬ ਨੂੰ 'ਅੰਦਰ ਦੀ ਕਿਸੇ ਅਮੂਰਤ ਅਵਸਥਾ' ਦੇ ਅਰਥਾਂ ਵਿੱਚ ਦੇਖਦਾ ਹੈ । ਤੇ ਇਹ ਗੱਲ ਹੈ ਵੀ ਠੀਕ । ਪਰ ਸਾਹਿੱਤ ਵਿੱਚ ਬਿੰਬ ਦੇ ਇਹ ਅਰਥ ਨਹੀਂ । ਇਸ ਦਾ ਭਾਵ ਇਹ ਨਹੀਂ ਕਿ ਸਾਹਿੱਤ ਵਿਚਲੇ ਬਿੰਬ ਤੇ ਮਨੋਵਿਗਿਆਨ ਦੁਆਰਾ ਪਰਿਭਾਸ਼ਿਤ ਬਿੰਬ ਦੇ ਅਰਥਾਂ ਵਿੱਚ ਕੋਈ ਵਿਰੋਧ ਹੈ । ਅਸੀਂ ਜਾਣਦੇ ਹਾਂ ਕਿ ਸਾਹਿੱਤ ਮਨੁੱਖੀ ਅਨੁਭਵ ਦਾ ਲਿਖਤੀ ਰੀਕਾਰਡ (Record) ਹੈ ਤੇ ਮਨੋਵਿਗਿਆਨ ਮਨ ਦੀਆਂ ਅਨੇਕ ਅਮੂਰਤ ਤੇ ਅਨਿਸ਼ਚਿਤ ਲਹਿਰਾਂ ਦਾ ਵਿਸਲੇਸ਼ਣ ਕਰਦਾ ਹੈ । ਇਸੇ ਕਰਕੇ ਜਦੋਂ ਸਾਹਿੱਤ ਵਿੱਚ ਬਿੰਬ ਦੀ ਗੱਲ ਕੀਤੀ ਜਾਂਦੀ ਹੈ ਤਾਂ ਉਥੇ ਬਿੰਬ ਦਾ ਅਰਥ "ਸ਼ਬਦ ਰੂਪ ਵਿੱਚ ਉਸ ਮਾਨਸਿਕ ਮੂਰਤੀ" ਤੋਂ ਲਿਆ ਜਾਂਦਾ ਹੈ ਜਿਸ ਵਿੱਚ ਰੂਪ, ਰਸ, ਸਪਰਸ਼, ਗੰਧ ਆਦਿਕ ਏਂਦ੍ਰਿਕ ਗੁਣ ਹੁੰਦੇ ਹਨ ਪਰ ਇੰਨ੍ਹਾਂ ਗੁਣਾਂ ਦਾ ਗ੍ਰਹਿਣ ਇਹ ਨਹੀਂ ਕਿ ਕਾਗਜ਼ 'ਤੇ ਲਿਖੇ ਅੱਖਰਾਂ ਨੂੰ ਛੂਹ ਕੇ ਜਾਂ ਸੁੰਘ ਕੇ ਹੁੰਦਾ ਹੈ ਸਗੋਂ ਪਾਠਕ ਆਪਣੀ ਚੇਤਨਾ ਤੇ ਕਲਪਨਾ ਦੁਆਰਾ ਬਿੰਬ ਨੂੰ 'ਸ਼ਬਦਾਂ ਰਾਹੀਂ ਮਾਨਸਿਕ ਮੂਰਤੀ' ਦੇਣ ਵਾਲੇ ਦੇ ਸਾਰੇ ਮਾਨਸਿਕ ਘੋਲ ਦੀ ਕਲਪਨਾ ਗ੍ਰਹਿਣ ਕਰਨ ਦਾ ਯਤਨ ਕਰਦਾ ਹੈ । ਇਸ ਸੰਬੰਧ ਵਿੱਚ ਉਸ ਦੀ ਸਹਾਇਤਾ ਉਹ ਸ਼ਬਦ ਕਰਦੇ ਹਨ ਜਿੰਨ੍ਹਾਂ ਰਾਹੀਂ ਕਵੀ ਆਪਣੇ ਬਿੰਬ ਨੂੰ ਸ਼ਬਦਾਂ ਦਾ ਰੂਪ ਦਿੰਦਾ ਹੈ । ਪੁਨਰ-ਨਿਰਮਾਣ ਦੀ ਗੱਲ ਭਾਵੇਂ ਮਨੋਵਿਗਿਆਨ ਵਿੱਚ ਵੀ ਕੀਤੀ ਗਈ ਹੈ ਪਰ ਉੱਥੇ ਇਹ ਪੁਨਰ-ਨਿਰਮਾਣ ਅਮੂਰਤ ਹੀ ਹੈ ਪਰ ਸਾਹਿੱਤ ਵਿੱਚ ਇਹ ਸ਼ਬਦਾਂ ਦਾ ਰੂਪ ਧਾਰ ਕੇ ਸਥੂਲ ਰੂਪ ਆਖਤਿਆਰ ਕਰ ਜਾਂਦਾ ਹੈ ।

ਸੋ ਉਕਤ ਵਿਚਾਰ ਦੀ ਰੌਸ਼ਨੀ ਵਿਚ ਕਹੇ ਜਾਂਦੇ ਤਥਾਕਥਿਤ ਨਵੇਂ ਕਵੀਆਂ ਦੀਆਂ 'ਨਵੀਂ ਬਿੰਬਾਵਲੀ' ਸੰਬੰਧੀ ਗੱਲਾਂ ਕੂੜ ਹਨ । ਇਹ ਤਾਂ ਮਨੁੱਖ ਤੋਂ

* Feeling And Form P. XI

ਭਿੰਨ ਪ੍ਰਕ੍ਰਿਤੀ ਨਾਲ ਉਸ ਦੇ ਰਿਸ਼ਤੇ ਦੀ ਉਪਜ ਹੈ ਤੇ ਜਿਉਂ ਜਿਉਂ ਇਸ ਰਿਸ਼ਤੇ ਵਿਚ ਤਬਦੀਲੀ ਦਾ ਵਿਕਾਸ ਆਉਂਦਾ ਜਾਏਗਾ ਉਸ ਦੀ ਬਿੰਬਾਵਲੀ ਵਿਚ ਪਰੀਵਰਤਣ ਅਵੱਸ਼ ਹੋਵੇਗਾ।

ਅੱਗੇ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਸਾਹਿਤ ਵਿਚ ਜਾਂ ਕਵਿਤਾ ਵਿਚ ਬਿੰਬ ਦੀ ਕੀ ਲੋੜ ਹੈ? ਉੱਤਰ ਸਪਸ਼ਟ ਹੈ ਕਿ ਇਕ ਤਾਂ ਸਾਧਾਰਣ ਜੀਵਨ ਵਿਚ ਵੀ ਅਸੀਂ ਇਨ੍ਹਾਂ ਬਿੰਬਾਂ ਦੀ ਸਹਾਇਤਾ ਨਾਲ ਪ੍ਰਕ੍ਰਿਤੀ ਨੂੰ ਜਾਣਦੇ ਹਾਂ ਜਾਂ ਪ੍ਰਕ੍ਰਿਤੀ ਬਾਰੇ ਆਪਣੇ ਗਿਆਨ ਵਿਚ ਵਾਧਾ ਕਰਦੇ ਹਾਂ। ਇਸ ਕਰ ਕੇ ਕਵਿਤਾ ਲਿਖਣ ਸਮੇਂ ਵੀ ਇਹਨਾਂ ਤੋਂ ਮੁਕਤ ਨਹੀਂ ਹੋਇਆ ਜਾ ਸਕਦਾ। ਦੂਜੇ ਕਵੀ ਇਹਨਾਂ ਬਿੰਬਾਂ ਦੀ ਸਹਾਇਤਾ ਨਾਲ ਇਹਨਾਂ ਨੂੰ ਆਪਣੇ ਮਨੋਭਾਵਾਂ ਦਾ ਵਾਹਕ ਬਣਾ ਕੇ ਆਪਣੀਆਂ ਅਨੁਭੂਤੀਆਂ ਨੂੰ ਵਧੇਰੇ ਚੰਗੀ ਤਰ੍ਹਾਂ ਵਿਅਕਤ ਕਰ ਸਕਣ ਦੇ ਸਮਰੱਥ ਹੁੰਦਾ ਹੈ। ਇਸ ਤਰ੍ਹਾਂ ਸ਼ਬਦਾਂ ਦਾ ਰੂਪ ਧਾਰ ਕੇ ਆਇਆ ਤੇ ਕਵੀ ਦੇ ਮਨੋਭਾਵ ਦਾ ਪ੍ਰਤੀਕ ਬਣਿਆ ਇਹ ਬਿੰਬ ਸ਼ੁੱਧ ਬਿੰਬ ਨਹੀਂ ਰਹਿ ਜਾਂਦਾ (ਜਿਸ ਦੀ ਕੋਈ ਲੋੜ ਵੀ ਨਹੀਂ) ਪਰ ਇਤਨਾ ਜ਼ਰੂਰ ਹੈ ਕਿ ਇਸ ਤਰ੍ਹਾਂ ਅਨੁਭੂਤੀ ਦਾ ਪ੍ਰਗਟਾ ਅਤੇ ਉਸ ਦਾ ਪ੍ਰੇਸ਼ਣ (ਸ਼ਰਤ ਇਹ ਕਿ ਇਹ ਸ਼ਾਬਦਿਕ ਬਿੰਬ ਆਮ ਪਾਠਕ ਦੀ ਸਮਝ ਗੋਚਰਾ ਹੋਵੇ) ਵਧੇਰੇ ਸੌਖਾ ਤੇ ਸੰਭਵ ਹੋ ਜਾਂਦਾ ਹੈ।

ਕਈ ਵਾਰ ਸਾਨੂੰ ਜਾਪਦਾ ਹੈ ਕਿ ਕਈ ਬਿੰਬ ਆਪਣੇ ਅੰਦਰ ਦੇ ਬਿੰਬ ਦਾ ਬਿਨਾਂ ਉਸ ਨੂੰ ਕਿਸੇ ਮਨੋਭਾਵ ਦਾ ਵਾਹਕ ਬਣਾਏ ਬਿੰਬ ਦੀ ਖਾਤਰ ਬਿੰਬ ਲਈ ਬਾਹਰੀਕਰਨ (Ojective Preseutation) ਕਰੀ ਜਾਂਦਾ ਹੈ। ਅਜਿਹਾ 'ਸ਼ੁੱਧ ਬਿੰਬਵਾਦੀ' ਅਕਸਰ ਕਰਦੇ ਹਨ ਪਰ ਫੇਰ ਵੀ ਅਪ੍ਰਤੱਖ ਢੰਗ ਨਾਲ ਅਜਿਹੀ ਪੇਸ਼ਕਾਰੀ ਵਿਚੋਂ ਉਸ ਕਵੀ ਜਾਂ ਲੇਖਕ ਦੀ ਮਾਨਸਿਕ ਅਵਸਥਾ ਦਾ ਬੋਧ ਹੋ ਜਾਂਦਾ ਹੈ। ਅਰਥਾਤ ਪਾਠਕ ਜਾਣ ਜਾਂਦਾ ਹੈ ਕਿ ਇਸ 'ਸ਼ੁੱਧ ਬਿੰਬਵਾਦੀ' ਲਈ ਕਿਸੇ ਹਸਪਤਾਲ ਵਿਚ ਫੌਰਨ ਸੀਟ ਰੀਜ਼ਰਵ ਕਰਵਾਣ ਦੀ ਲੋੜ ਹੈ ਨਹੀਂ ਤਾਂ ਇਸ ਨੂੰ ਦੁਨੀਆਂ ਟੇਢੀ ਦਿਸਣ ਲੱਗ ਜਾਵੇਗੀ ਤੇ ਇਹ ਸਿਰ ਪਰਨੇ ਤੁਰਨਾ ਆਰੰਭ ਦੇਵੇਗਾ। ਗੱਲ ਕ੍ਰੋਚੇ (Corce) ਦੇ ਇਸ ਵਿਚਾਰ 'ਤੇ ਆ ਕੇ ਮੁੱਕ ਜਾਂਦੀ ਹੈ ਜਦੋਂ ਉਹ ਆਖਦਾ ਹੈ ਕਿ 'ਅਨੁਭੂਤੀ ਤੋਂ ਬਿਨਾਂ ਬਿੰਬ ਤੇ ਬਿੰਬ ਤੋਂ ਬਿਨਾਂ

ਅਨੁਭੂਨੀ ਸੂਨਯ ਹੈ ।*
ਬਿੰਬ ਭਾਵੇਂ ਮਨੋਭਾਵ ਦਾ ਵਾਹਕ ਤੇ ਪ੍ਰਤੀਕ ਤਾਂ ਹੁੰਦਾ ਹੈ ਪਰ ਉਂਜ
ਬਿੰਬ ਪ੍ਰਤੀਕ (Symbol) ਨਹੀਂ ਹੁੰਦਾ । ਹਾਂ, ਪ੍ਰਤੀਕ ਵਿਚ ਬਿੰਬ ਆਵੱਸ਼ ਹੁੰਦਾ
ਹੈ । ਜਿਥੇ ਬਿੰਬ ਵਿਚ ਸੂਖਮ ਅਕਸ ਦੀ ਮਾਨਸਿਕ ਮੂਰਤੀ ਬਣਾਈ
ਜਾਂਦੀ ਹੈ ਉਥੇ ਪ੍ਰਤੀਕ ਵਿਚ ਇਹਨਾਂ ਅਕਸਾਂ ਦੀ ਸਹਾਇਤਾ ਨਾਲ ਸਥੂਲ ਜਾਂ
ਸਾਧਾਰਨ ਵਸਤੂਆਂ ਨੂੰ ਮਾਨਸਿਕ ਗੁਣਾਂ ਦਾ ਵਾਹਕ ਮੰਨ ਕੇ ਸੂਖਮ ਰੂਪ ਵਿਚ
ਬਦਲ ਦਿੱਤਾ ਜਾਂਦਾ ਹੈ। S. K. Langer ਦਾ ਵੀ ਇਹੋ ਵਿਚਾਰ ਹੈ†
ਬਿੰਬ ਜਾਂ ਪ੍ਰਤੀਕ ਦੀ ਸਿਰਜਣਾ ਕਰਨ ਵੇਲੇ ਪੂਰਨ ਤੌਰ ਤੇ ਸੁਤੰਤਰ ਤਾਂ ਭਾਵੇਂ
ਨਹੀਂ ਹੋਇਆ ਜਾ ਸਕਦਾ ਕਿਉਂ ਜੁ ਪਾਠਕ ਦਾ ਸੰਕਲਪ ਤਾਂ ਅਚੇਤ ਜਾਂ ਸੁਚੇਤ
ਕਵੀ ਦੇ ਮਨ ਵਿਚ ਰਹਿੰਦਾ ਹੀ ਹੈ, ਕੰਧਾਂ ਲਈ ਤਾਂ ਉਸ ਲਿਖਣਾ ਨਹੀਂ ।
ਫੇਰ ਵੀ ਬਿੰਬ ਦੀ ਸਿਰਜਣਾ ਵੇਲੇ ਕਵੀ ਨੂੰ ਇਤਨੀ ਕੁ ਸੁਤੰਤਰਤਾ ਜ਼ਰੂਰ ਹੁੰਦੀ
ਹੈ ਕਿ ਉਸ ਨੂੰ 'ਜਿਵੇਂ ਲਗਦਾ ਹੈ' ਉਵੇਂ ਲਿਖੇ। ਪਰ ਪ੍ਰਤੀਕ ਬਣਾਉਣ ਵੇਲੇ
ਉਸਦੀਆਂ ਸਾਰੀਆਂ ਸੰਭਾਵਨਾਵਾਂ ਨੂੰ ਸਨਮੁੱਖ ਰੱਖਣਾ ਪੈਂਦਾ ਹੈ। ਉਦਾਹਰਣ
ਵਜੋਂ ਜੇ ਕੋਈ ਹਨੇਰੇ ਨੂੰ ਗਿਆਨ ਦਾ ਪ੍ਰਤੀਕ (ਆਪਣੀ ਮਰਜ਼ੀ ਅਨੁਸਾਰ) ਬਣਾ
ਦੇਵੇ ਤਾਂ ਸਾਨੂੰ ਉਸ ਦੀ ਕਲਾ ਕੌਸ਼ਲਤਾ (?) ਬਾਰੇ ਕੋਈ ਸ਼ੱਕ ਨਹੀਂ ਰਹਿ
ਜਾਏਗਾ ਹਾਂ ਬਿੰਬ ਰੂਪ ਵਿਚ ਹਨੇਰਾ ਕਿਸੇ ਨੂੰ ਗਿਆਨ ਦਾ ਆਭਾਸ ਦੇ
ਸਕਦਾ ਹੈ। ਸੋ ਪ੍ਰਤੀਕ ਕੇਵਲ ਉਸ ਹਾਲਤ ਵਿਚ ਹੀ ਬਣਾਇਆ ਜਾ ਸਕਦਾ
ਹੈ ਜਦੋਂ ਵਸਤੂ ਵਿਚ ਪੈਦਾ ਕੀਤਾ ਗਿਆ ਸੰਕੇਤ ਕੇਵਲ ਕਵੀ ਦੀ ਸਮਝ
ਵਿਚ ਆਉਣ ਵਾਲਾ ਨਾ ਹੋਵੇ ਸਗੋਂ ਉਹ ਸਮੂਹ-ਚੇਤਨਾ ਜਾਂ ਸਮੂਹ ਅਨੁਭੂਤੀ
ਦਾ ਅੰਗ ਹੋਵੇ ।

ਸਾਧਾਰਨ ਸ਼ਬਦਾਂ ਵਿਚ ਪ੍ਰਤੀਕ ਤੋਂ ਭਾਵ-ਮਨ ਦੀ ਅਜਿਹੀ ਗੱਲ ਨੂੰ,ਜੋ ਸਿੱਧੇ
ਢੰਗ ਨਾਲ ਕਹੀ ਇਤਨੀ ਪ੍ਰਭਾਵਸ਼ਾਲੀ ਤੇ ਜ਼ੋਰਦਾਰ ਨਹੀਂ ਬਣ ਸਕਦੀ, ਨੂੰ
ਵਧੇਰੇ ਅਸਰ-ਪੂਰਣ ਤੇ ਬਲ-ਯੁਕਤ ਬਣਾਉਣ ਲਈ ਕਿਸੇ ਅਜਿਹੀ ਵਸਤੂ ਜਾਂ

---

* .........feeling without image is blind and image without feelling is void. [The Essence of Aesthetic. P. 39]

† A symbol is any device wherby we are enabled to make an abstraction. Feeling and Fiom. P. XI

ਕਥਨ ਰਾਹੀਂ ਕਹਿਣਾ ਹੈ ਜੋ ਪਹਿਲਾਂ ਹੀ ਆਮ ਲੋਕਾਂ ਦੇ ਮਨਾਂ ਤੇ ਬਲਵਾਨ ਪੱਕੜ ਰਖਦਾ ਹੈ। ਇਸ ਤਰ੍ਹਾਂ ਇਸ ਬਲਵਾਨ ਪਕੜ ਰੱਖਣ ਵਾਲੀ ਵਸਤੂ ਨੂੰ ਨਵੇਂ ਅਨੁਭਵ ਦਾ ਪ੍ਰਤੀਕ ਬਣਾ ਕੇ ਪੇਸ਼ ਕੀਤਾ ਜਾਂਦਾ ਹੈ।

ਜਿਥੋਂ ਤੱਕ ਬਾਵਾ ਬਲਵੰਤ ਦੀ ਕਵਿਤਾ ਵਿਚਲੀ ਬਿੰਬਾਵਲੀ ਦਾ ਸੰਬੰਧ ਹੈ ਇਸ ਸੰਬੰਧੀ ਪਹਿਲੀ ਗੱਲ ਤਾਂ ਇਹ ਹੈ ਕਿ ਇਹ ਉਸ ਦੇ ਅਨੁਭਵ ਦਾ ਸਹੀ ਸ਼ਾਬਦਿਕ ਤਰਜਮਾ ਹੈ। ਉਸ ਦੇ ਬਿੰਬ, ਬਿੰਬ ਖਾਤਰ ਨਹੀਂ ਸਗੋਂ ਉਸ ਆਪਣੀਆਂ ਅਨੁਭੂਤੀਆਂ ਨੂੰ ਵਿਅਕਤ ਕਰਨ ਲਈ ਬਿੰਬ ਨੂੰ ਸਾਧਨ ਵਜੋਂ ਵਰਤਿਆ ਹੈ। ਬਿੰਬ ਉਸ ਲਈ ਸਾਧਨ ਨਹੀਂ ਬਣ।

ਨਿੱਕੇ ਨਿੱਕੇ ਬਿੰਬਾਂ ਦੀ ਸਹਾਇਤਾ ਨਾਲ ਉਹ ਇਕ ਅਜਿਹਾ ਚਿਤਰ ਸਿਰਜਦਾ ਹੈ ਜੋ ਉਸ ਦੇ ਮਨੋਭਾਵਾਂ ਦੀ ਜਾਂ ਤਾਂ ਸਿੱਧੀ ਤਰਜਮਾਨੀ ਕਰਦਾ ਹੈ ਜਾਂ ਕਿਸੇ ਭਾਵ ਦਾ ਪ੍ਰਭਾਵ ਗਹਿਰਾ ਕਰਨ ਲਈ ਪ੍ਰਿਸ਼ਟ-ਭੂਮੀ ਵਜੋਂ ਕੰਮ ਕਰਦਾ ਹੈ। ਇਹ ਚਿਤਰ ਬਾਵੇ ਦੀ ਕਵਿਤਾ ਦੀ ਜਾਨ ਹਨ। ਇਨ੍ਹਾਂ ਵਿਚ ਅਖੌਤੀ ਆਧੁਨਿਕ ਕਵੀਆਂ ਵਾਂਗ ਰੁੱਖਾਪਣ ਵੀ ਨਹੀਂ ਤੇ ਇੱਨ੍ਹਾਂ ਦਾ ਪੁਨਰ ਨਿਰਮਾਣ (ਪਾਠਕ ਦੇ ਮਨ ਵਿਚ) ਕਰਨ ਸਮੇਂ ਪਾਠਕ ਨੂੰ ਇੱਨ੍ਹਾਂ ਵਿਚੋਂ ਅਰਥ ਵੀ ਪ੍ਰਾਪਤ ਹੁੰਦਾ ਹੈ ਤੇ ਸੁਹਜ ਵੀ।

ਬਿੰਬਾਂ ਦੀ ਸਹਾਇਤਾ ਨਾਲ ਸ਼ਾਮ ਦੇ ਲਾਲੀ ਪੂਰਣ ਰੰਗੀਨ ਵਾਤਾਵਰਣ ਦਾ ਜ਼ਿਕਰ ਕਰਦਾ ਉਹ ਲਿਖਦਾ ਹੈ :

ਅੰਬਾਂ ਦੀਆਂ ਪਾਲਾਂ ਲੰਘ ਕੇ,
ਪਰ ਜਾਨਵਰਾਂ ਦੇ ਰੰਗ ਕੇ।
ਹੋ ਰੰਗ ਬਰੰਗੇ ਸਾਏ,
ਨਚਦੇ ਪਾਣੀ ਤੇ ਆਏ।
ਹੋਇਆ ਇੰਜ ਗਹਿਰਾ ਪਾਣੀ,
ਜਿਉਂ ਪਰ ਪਿਘਲੇ ਮੋਰਾਂ ਦੇ।
ਬਿਜਲੀ ਹੋ ਅਰਸ਼ ਦੀ ਠੰਡੀ,
ਹੈ ਆਣ ਵਿਛੀ ਰਾਹਾਂ 'ਤੇ।

ਕੇਸਰ ਹੋਈ ਹਰਿਆਲੀ,

ਪਈ ਸ਼ਾਮ ਲੁਟਾਏ ਲਾਲੀ।

ਇਨ੍ਹਾਂ ਪੰਕਤੀਆਂ ਵਿਚ ਨਿੱਕੇ ਨਿੱਕੇ ਕਈ ਬਿੰਬ ਹਨ ਜਿਨ੍ਹਾਂ ਨੂੰ ਕਲਪਨਾ ਦੀ ਸਹਾਇਤਾ ਨਾਲ ਮੁੜ ਮਨ ਵਿਚ ਸਿਰਜਿਆ ਜਾ ਸਕਦਾ ਹੈ। ਅੰਬਾਂ ਦੀਆਂ ਧਾਲਾਂ ਤੋਂ ਪਰ੍ਹੇ ਕਿਸੇ ਸਥਾਨ ਦਾ ਜ਼ਿਕਰ ਹੈ ਅੱਗੇ ਰੰਗ-ਬਰੰਗੇ ਪਰਛਾਵਿਆਂ ਦਾ ਪਾਣੀ ਉਤੇ ਨਾਚ ਹੈ। ਨਾਚ ਦਾ ਅਨੁਭਵ ਸਾਨੂੰ ਪਹਿਲਾਂ ਹੀ ਹੈ ਪਰ ਛਾਂ ਦਾ ਨਾਚ? ਇਹ ਕਵੀ ਦੀ ਕਰਾਮਾਤ ਹੈ। ਡੱਬ-ਖੜੱਬੀ ਛਾਵੇਂ ਹਰਕਤ ਵਿੱਚ ਆਇਆ ਪਾਣੀ ਨ੍ਰਿਤ ਵਾਂਗ ਹੀ ਤਾਲ ਦਿੰਦਾ ਹੈ। ਇਸ ਛਾਂ ਨਾਲ ਪਾਣੀ ਹੋਰ ਗਹਿਰਾ ਹੋ ਗਿਆ ਹੈ ਜਿਵੇਂ ਮੋਰਾਂ ਦੇ ਗਹਿਰੇ ਵੰਨ-ਸੁਵੰਨੇ ਰੰਗਾਂ ਵਾਲੇ ਪਰ ਪਿਘਲ ਕੇ ਤਰਲ ਰੂਪ ਧਾਰ ਗਏ ਹੋਣ। ਪਰਾਂ ਦੇ ਠੋਸ ਰੰਗਾਂ ਦਾ ਸਾਨੂੰ ਗਿਆਨ ਹੈ ਤੇ ਪਾਣੀ ਵਰਗੀ ਤਰਲਤਾ ਦਾ ਵੀ। ਕਵਿਤਾ ਵਿਚਲਾ ਸੰਕੇਤ ਸਾਡੀ ਕਲਪਨਾ ਨੂੰ ਇਸ ਰਾਹ ਪਾ ਦਿੰਦਾ ਹੈ ਕਿ ਅਸੀਂ ਉਨ੍ਹਾਂ ਰੰਗਾਂ ਦੀ ਤਰਲ ਵਹਿੰਦੇ ਰੂਪ ਵਿਚ ਕਲਪਨਾ ਕਰ ਸਕੀਏ। ਇਥੇ ਹੀ ਬੱਸ ਨਹੀਂ। ਅਰਸ਼ ਦੀ ਬਿਜਲੀ ਜੋ ਤੇਜ਼ ਚਿੱਟੀ ਰੋਸ਼ਨੀ ਦਾ ਅਹਿਸਾਸ ਹੈ, ਵੀ ਬਰਫ਼ ਵਾਂਗ ਜੰਮ ਕੇ ਚਿੱਟੇ ਤੋਂ ਲਾਲ ਰੂਪ ਧਾਰਨ ਕਰ ਗਈ ਹੈ ਤੇ ਸਾਰੀ ਹਰਿਆਲੀ ਕੇਸਰ ਦੇ ਖੇਤਾਂ ਦਾ ਰੂਪ ਧਾਰ ਗਈ ਹੈ। ਇਹ ਸਾਰਾ ਕੁਝ ਲਾਲੀ, ਜੋ ਬਾਵੇ ਲਈ ਚੇਤੰਨ-ਵਿਸ਼ਵ-ਜੁਆਨੀ ਹੈ, ਦੀ ਕਰਾਮਾਤ ਨੂੰ ਹੀ ਪ੍ਰਗਟ ਕਰਦਾ ਹੈ। 'ਮਹਾਨਾਚ' ਦੀ 'ਤ੍ਰਿੰਨ ਮੁਸਾਫ਼ਰ' ਨਾਂ ਦੀ ਕਵਿਤਾ ਵਿਚ ਇਹ ਚਿਤਰ ਹੋਰ ਵੀ ਸਾਰਥਕ ਹੈ। 'ਮਾਰੂਥਲ' ਦਾ ਜ਼ਿਕਰ ਜਾਂ ਤਾਂ ਹਾਸ਼ਮ ਦੀ ਕਵਿਤਾ ਵਿਚ ਵਧੇਰੇ ਚੰਗੀ ਤਰ੍ਹਾਂ ਸਾਕਾਰ ਹੋਇਆ ਸੀ ਤੇ ਜਾਂ ਫਿਰ ਬਾਵੇ ਦੇ ਸ਼ਬਦਾਂ ਵਿਚ ਅਜਿਹਾ ਹੋਇਆ ਹੈ:

ਮਾਰੂਥਲ<br>
ਸੂਰਜ ਦੇ ਸੜਦੇ ਪਾਣੀ ਦਾ ਦਰਿਆ<br>
ਤ੍ਰਪਕਾ ਤ੍ਰਪਕਾ ਮਘਦਾ ਕੋਲਾ<br>
ਉਠਦੀਆਂ ਲਕੀਰਾਂ<br>
ਸਿਕਲ ਦੁਪਹਿਰਾਂ<br>
ਤੇਜ਼-ਤੁੰਦ ਜਵਾਲਾ ਦੇ ਝੱਖੜ

ਸਾਗਰ ਜਲ ਭਉ ਤੜਪੇ ਸੜ ਸੜ
ਵਹਿੰਦੀ ਅੱਗ ਪਾਣੀ ਦੇ ਸਾਗਰ
ਠਿਲ ਪਏ ਹਨ ਤਿੰਨ ਮੁਸਾਫ਼ਿਰ

'ਆਤਸ਼ ਦਾ ਦਰਿਆ' ਭਾਵੇਂ ਹਾਸ਼ਮ ਨੇ ਵੀ ਆਖਿਆ ਸੀ ਪਰ ਇੱਥੇ ਸਾਗਰ ਦੀ ਉਹ ਅਵਸਥਾ ਹੈ ਜਦੋਂ ਪਾਣੀ ਉਬਲਣ ਦੇ ਦਰਜੇ ਤੋਂ ਵੀ ਟੱਪ ਕੇ ਖ਼ੁਦ ਸੜਨ ਦੀ ਅਵਸਥਾ ਤੱਕ ਪੁੱਜ ਜਾਂਦਾ ਹੈ। 'ਤੁਪਕਿਆਂ' ਤੋਂ ਮਨ ਵਿੱਚ ਇੱਕ ਵੱਖਰਾ ਬਿੰਬ ਤਿਆਰ ਹੁੰਦਾ ਹੈ ਤੇ 'ਮਘਦੇ ਕੋਲਿਆਂ' ਤੋਂ ਇੱਕ ਹੋਰ ਪਰ ਬਾਵੇ ਨੇ ਦੋਹਾਂ ਨੂੰ ਮਿਲਕੇ ਤੁਪਕਿਆਂ ਨੂੰ ਕੋਲੇ ਬਣਾਇਆ ਹੈ। ਸਿਕਲ ਦੁਪਹਿਰਾਂ, ਅੱਗ ਦੇ ਝੱਖੜ ਕਲਪਣਾ ਕਰਦਿਆਂ ਨੂੰ ਹੀ ਸੇਕ ਆਉਣ ਲੱਗ ਪੈਂਦਾ ਹੈ। ਤੇ ਇਹੋ ਜਿਹੇ ਸਮੇਂ ਤਿੰਨ ਮੁਸਾਫ਼ਿਰ ਏਸ ਅੱਗ ਦੇ ਦਰਿਆ ਵਿੱਚ ਠਿਲ ਪਏ ਹਨ।

ਬਿੰਬਾਂ ਦੀ ਸਹਾਇਤਾ ਨਾਲ ਇਸ ਕਿਸਮ ਦੇ ਅਰਥ ਪੂਰਣ ਚਿਤਰਾਂ ਦੀਆਂ ਕਿਤਨੀਆਂ ਹੀ ਮਿਸਾਲਾਂ ਬਾਵੇ ਦੀ ਕਵਿਤਾ ਵਿੱਚੋਂ ਦਿੱਤੀਆਂ ਜਾ ਸਕਦੀਆਂ ਹਨ:

1. ਉਮੀਦ ਸੀ ਮੇਰੀ ਰਾਣੀ ਜ਼ਰੂਰ ਆਇਗੀ।
ਸਜਾਇਆ, ਖ਼ੂਬ ਸਜਾਇਆ ਮੈਂ ਆਪਣੀ ਕੁਟੀਆ ਨੂੰ।
ਤਿਆਰ ਉਸ ਦੇ ਸੁਆਗਤ ਨੂੰ ਹੋ ਗਿਆ ਲੂੰ ਲੂੰ।
**ਮਹਿਸੂਸ ਕਰ ਰਿਹਾ ਕੋਈ ਜਹਾਜ਼ ਸੀ ਸਾਗਰ।**
ਨਜ਼ਰ ਤੋਂ ਦੂਰ ਤੇ ਪਰਦਿਆਂ ਤੋਂ ਪਰ੍ਹੇ
ਪਰ੍ਹੇ ਅਕਾਸ਼ ਤੇ ਪਾਣੀ ਦੀ ਮਿਲਣੀ ਸਰਹੱਦ 'ਤੇ।

.........

2. ਬੁਝੇ ਬੁਝੇ ਜੁਗਨੂੰ ਸਭ ਮਿਟੇ ਮਿਟੇ ਤਾਰੇ,
ਬੁਲੰਦੀਆਂ 'ਚ ਵੀ ਦੀਵਾ ਨਹੀਂ ਕੋਈ ਰੋਸ਼ਨ।

.........

3. ਸ਼ਾਮ-ਪਰੀ ਨੇ ਕੇਸਰ ਦੀ ਭਰ ਝੋਲੀ,
ਖ਼ਾਕੀ-ਸਾਗਰ ਦੇ ਨੈਣਾਂ ਵਿੱਚ ਡੋਲ੍ਹੀ।

.. ......

4. ਤਾਰੇ ਡੁੱਬਣ ਤੋਂ ਪਹਿਲਾਂ ਪਹਿਲਾਂ ਜਲਧਾਰ
ਹਰਿਆਂ ਖੇਤਾਂ ਦੇ ਵਿੱਚ ਦਰਪਨ-ਰੂਪ ਫਿਰੇ
ਖੁਸ਼ ਹੋਵਣ ਫਸਲਾਂ ਆਪਣੀ ਹੀ ਸੂਰਤ 'ਤੇ।

............

5. ਇਹ ਜਵਾਨੀ ਏ ਕਿ ਪਤਝੜ ਦੀ ਬਹਾਰ
ਬਰਫ਼ਬਾਰੀ ਤੋਂ ਤਬਾਹ ਹੋਇਆ ਦਰਖਤ।

............

6. ਲੰਘ ਗਏ ਹਨ ਊਠਾਂ ਵਾਲੇ
ਅਰਸ਼ਾਂ ਤੱਕ ਪਰਛਾਵੇਂ ਪਾਕੇ
ਮਾਰੂਥਲ ਦੇ ਥੰਮ ਹਿਲਾਕੇ

............

ਕੀ ਹੋਇਆ ਇਹ ਕਹਿਰ ਖ਼ੁਦਾਈ
ਟੱਲੀਆਂ ਦੀ ਅਵਾਜ਼ ਨਾ ਆਈ

............

7. ਮਧੁਰ ਰਾਤ ਗੰਭੀਰ ਨਸ਼ੀਲੀ ਨਾ ਉਜਲੀ ਨਾ ਕਾਲੀ,
ਕਦੇ ਕਦੇ ਬੱਦਲਾਂ ਵਿੱਚ ਚਮਕੇ, ਜ਼ਰਦੀ ਸਬਜ਼ੀ ਲਾਲੀ।
ਚੰਦ ਬੇੜੀ ਉਭਰਨ ਨਹੀਂ ਦੇਂਦੇ ਕੁਝ ਮੇਘਾਂ ਦੇ ਧਾਰੇ,
ਕਦੀ ਕਦੀ ਕੁਝ ਕਰਨ ਇਸ਼ਾਰੇ, ਗੋਤੇ ਖਾਂਦੇ ਤਾਰੇ।
ਹੁਕਮ-ਹਵਾ ਤੋਂ ਪਲ ਵਿੱਚ ਹੋਏ, ਨਗਰੀ ਦੇ ਗੁਲ ਦੀਵੇ,
ਦੂਰ ਕਬਰ ਦਾ ਝਿਲਮਿਲ ਦੀਵਾ ਪਰ ਹੁਣ ਮਰੇ ਕਿ ਜੀਵੇ।

............

੯. ਨੱਚ ਰਹੀ ਹੈ ਬੇਸੁਧ ਬਾਰਸ਼ ਬਿਜਲੀ ਦੇ ਤਾਲਾਂ ਤੇ,
ਜਾਗ ਰਹੇ ਨੇ ਰਾਤ ਦੇ ਪੰਛੀ ਭੁੱਖ ਦੀਆਂ ਡਾਲਾਂ ਤੇ।
ਪਾਂਧੀ-ਹੀਨ ਭਿਆਨਕ ਤਿਲਕਣ ਨਾਲ ਭਰੇ ਹਨ ਰਸਤੇ।

............

9. ਹੈ ਜ਼ਿੰਦਗੀ ਨੂੰ ਤਲਾਸ਼ ਸੁੱਖਦੀ
ਜ਼ਰਾ ਤੁਸੀਂ ਸਾਹਮਣੇ ਤਾਂ ਦੇਖੋ।
ਕੁਝ ਆ ਰਹੇ ਜਾ ਰਹੇ ਨੇ ਪਾਂਧੀ
ਸੜਕ ਹੈ ਇਹ ਦੂਰ ਦੂਰ ਜਾਂਦੀ
ਸੜਕ ਦੇ ਉਸ ਦੂਸਰੇ ਕਿਨਾਰੇ
ਸਬਜ਼ ਦਰਖਤਾਂ ਦੇ ਗਹਿਰੇ ਸਾਏ
ਸਿਆਲ ਕਰਕੇ ਕੋਈ ਮੁਸਾਫਰ
ਨਾ ਉਸ ਪਾਸੇ ਨੂੰ ਆਏ ਜਾਏ
ਹੈ ਏਸ ਕਿਨਾਰੇ ਤੇ ਧੁੱਪ ਸਾਰੇ
ਚਮਕ ਰਹੀ ਏ ਦੁਪਹਿਰ ਹਾਲੇ
ਮਜ਼ੇ 'ਚ ਏਧਰ ਹੀ ਤੁਰ ਰਹੇ ਨੇ।

ਇਹਨਾਂ ਚਿਤਰਾਂ ਨੂੰ ਸ਼ਬਦ ਚਿਤਰਾਂ ਦਾ ਨਾਮ ਵੀ ਦਿੱਤਾ ਗਿਆ ਹੈ ਤੇ ਇਹ ਅਨੁਚਿਤ ਵੀ ਨਹੀਂ। ਸ਼ਬਦ ਚਿਤਰ ਦੂਸਰੇ ਅਰਥਾਂ ਵਿੱਚ ਅਨੁਭੂਤੀਆਂ ਦੇ ਹੀ ਸ਼ਾਬਦਿਕ ਰੂਪ ਹਨ ਜਿੰਨ੍ਹਾਂ ਨੂੰ ਸ਼ਾਬਦਿਕ ਬਿੰਬ (Linguistic Image) ਦਾ ਨਾਮ ਦਿੱਤਾ ਜਾ ਸਕਦਾ ਹੈ। ਨਿਰੇ ਚਿਤਰ ਭਾਵਾਂ ਤੋਂ ਸੱਖਣੇ ਹੁੰਦੇ ਹਨ ਤੇ ਉਨ੍ਹਾਂ ਵਿੱਚ ਕੈਮਰੇ ਦੇ ਚਿਤਰਾਂ ਨਾਲੋਂ ਕੋਈ ਬਹੁਤਾ ਭੇਦ ਨਹੀਂ ਹੁੰਦਾ ਪਰ ਉਪਰੋਕਤ ਚਿਤਰ ਕੈਮਰੇ ਵਾਲੇ ਚਿਤਰ ਨਹੀਂ ਸਗੋਂ ਪ੍ਰਕ੍ਰਿਤੀ ਦੇ ਅਕਸਾਂ ਨੂੰ ਅਜਿਹੇ ਢੰਗ ਨਾਲ ਮਿਲਾ ਕੇ ਚਿਤਰ ਬਣਾਏ ਗਏ ਹਨ ਕਿ ਉਨ੍ਹਾਂ ਵਿੱਚ ਕਵੀ ਦੇ ਭਾਵਾਂ ਅਤੇ ਰੁਚੀਆਂ ਦਾ ਆਭਾਸ ਪਾਠਕ ਨੂੰ ਆਪਣੇ ਆਪ ਹੋ ਜਾਂਦਾ ਹੈ। ਕਈ ਥਾਵਾਂ ਉੱਤੇ ਤਾਂ ਇਹ ਇਤਨੀ ਸਫਲਤਾ ਨਾਲ ਜੋੜੇ ਗਏ ਹਨ ਕਿ ਅਤਿ ਜਾਨਦਾਰ ਮਨੋਭਾਵਾਂ ਦੇ ਪ੍ਰਤੀਕ ਬਣ ਗਏ ਹਨ। ਉਦਾਹਰਣ ਵਜੋਂ ਇਹ ਚਿਤਰ ਦੇਖੋ :

ਸੈਂਕੜੇ ਰਾਹੀ ਤੇ ਮਜ਼ਦੂਰ ਨੇ ਮੰਦੇ ਤੋਂ ਉਦਾਸ
ਮੁੜਦੇ ਜਾਂਦੇ ਨੇ ਭਰੀ ਛਾਬੜੀ ਵਾਲੇ ਖਾਮੋਸ਼।

ਛਾਬੜੀ ਵਾਲਿਆਂ ਦਾ ਛਾਬੜੀ ਸਿਰਾਂ 'ਤੇ ਚੁੱਕੀ ਜਾਣਾ ਇੱਕ ਬਿੰਬ ਹੈ ਜੋ ਉਹਨਾਂ ਨੂੰ ਦੇਖਣ ਸਮੇਂ ਕਵੀ ਦੇ ਮਨ ਵਿੱਚ ਸਾਕਾਰ ਹੋਇਆ ਹੈ ਤੇ ਇਸ ਬਿੰਬ ਦਾ ਪੁਨਰ ਨਿਰਮਾਣ ਕੀਤਾ ਜਾ ਸਕਦਾ ਹੈ। ਕਵੀ ਨੇ ਅਜਿਹਾ ਕੀਤਾ ਹੈ ਤੇ ਇਸ ਵਿੱਚ

ਕੁਝ ਰਲਾ (Subjective fusion) ਵੀ ਕੀਤਾ ਹੈ । ਛਾਬੜੀਆਂ ਭਰੀਆਂ ਹੋਈਆਂ ਹਨ । ਚਿਹਰਿਆਂ 'ਤੇ ਖਾਮੋਸ਼ੀ ਹੈ, ਘਰਾਂ ਨੂੰ ਮੁੜ ਰਹੇ ਹਨ । ਪਾਠਕ ਸੋਚਦਾ ਹੈ ਕਿ ਘਰਾਂ ਨੂੰ ਮੁੜਨ ਸਮੇਂ ਤਾਂ ਛਾਬੜੀ ਖਾਲੀ ਹੋਣੀ ਚਾਹਦੀ ਹੈ ਪਰ ਇੱਥੇ ਅਜਿਹਾ ਕਿਉਂ ? ਝੱਟ ਮੰਦੇ ਦੀ ਗੱਲ ਤੇ ਅਜਿਹੇ ਬੰਦੇ ਵਿੱਚ ਗ਼ਰੀਬ ਮਿਹਨਤ ਕਰਨ ਵਾਲਿਆਂ ਦੀ ਤਰਸ ਯੋਗ ਹਾਲਤ ਪਾਠਕ ਦੇ ਮਨ 'ਤੇ ਗਹਿਰਾ ਪ੍ਰਭਾਵ ਛੱਡ ਜਾਂਦੀ ਹੈ ।

ਦ੍ਰਿਸ਼ਟੀ ਯੰਤਰ ਨਾਲ ਸੰਬੰਧ ਰੱਖਣ ਵਾਲੇ ਬਿੰਬਾਂ ਤੋਂ ਇਲਾਵਾ ਛੁਹ-ਬਿੰਬ ਵੀ ਬਾਵੇ ਦੀ ਕਵਿਤਾ ਵਿੱਚੋਂ ਪ੍ਰਾਪਤ ਹਨ :

ਤੂੰ ਜਦ ਆਈ ਇਸ ਵਾਰ
ਅੱਤ ਗਰਮੀ ਵਿੱਚ ਜਿਵੇਂ ਅਚਾਨਕ
ਆਏ ਮਧੁਰ-ਸਮੀਰ ।

ਅੱਤ ਦੀ ਗਰਮੀ ਵਿੱਚ ਅਚਾਨਕ ਮਧੁਰ-ਸਮੀਰ ਇੱਕ ਅਤਿ ਸੁੰਦਰ ਛੁਹ ਦਾ ਅਹਿਸਾਸ ਹੈ ਜਿਸ ਦੀ ਮੁੜ ਕਲਪਨਾ ਕੀਤੀ ਜਾ ਸਕਦੀ ਹੈ । ਕਵੀ ਨੇ ਕਈ ਥਾਵਾਂ ਉੱਤੇ ਕਿਸੇ ਅਤਿ ਸੁੰਦਰ ਘਟਨਾ ਨੂੰ ਵੀ ਅਜਿਹੇ ਢੰਗ ਨਾਲ ਚਿਤਰਿਆ ਹੈ ਜਾਂ ਕਲਪਨਾ ਕੀਤੀ ਹੈ ਕਿ ਜਦੋਂ ਪਾਠਕ ਉਸ ਬਿਆਨ ਨੂੰ ਪੜ੍ਹਦਾ ਹੈ ਤਾਂ ਬਿੰਬ ਵਾਂਗ ਹੀ ਉਹ ਸਾਰੀ ਘਟਨਾ ਤੇ ਉਸ ਦਾ ਅਹਿਸਾਸ ਚਿਤਰ ਵਾਂਗ ਪਾਠਕ ਦੇ ਜ਼ਿਹਨ ਵਿੱਚ ਆ ਜਾਂਦਾ ਹੈ ਤੇ ਪਾਠਕ ਮਨ ਹੀ-ਮਨ ਆਨੰਦਿਤ ਹੁੰਦਾ ਹੈ– ਜਿਵੇਂ ਹੇਠ ਲਿਖੀਆਂ ਸਤਰਾਂ ਵਿੱਚ :

ਇੱਕ ਯਾਦ ਸੁਦਾਈ ਕਰ ਜਾਏ ।
ਇੱਕ ਸ਼ਾਮ ਸੀ ਉਹ
ਸੁੰਦਰ ਮਨਮੋਹਣੀ ਸ਼ਾਮ ਸੀ ਉਹ
ਬਣ ਜਾਏ ਜਿਵੇਂ ਸੁਪਨੇ ਅੰਦਰ
ਕੋਈ ਮਿਹਰ-ਨਗਰ
ਕੋਈ ਸ੍ਵਾਦ-ਭਵਨ
ਆਨੰਦ-ਨਿਕੇਤਨ ਆਸਾਂ ਦਾ
ਐਸੀ ਅੱਤ ਸੋਹਣੀ ਸ਼ਾਮ ਸੀ ਉਹ

ਜਦ ਉਹ ਆਏ
ਉਹ ਯਾਦ ਸੁਦਾਈ ਕਰ ਜਾਏ ।

ਤੇ ਇਸੇ ਤਰ੍ਹਾਂ :

ਸਰੂਪ-ਸੁਹਜ ਅਚਣਚੇਤ ਇਸ ਤਰ੍ਹਾਂ ਆਇਆ
ਅਰੂਪ ਆਸ ਜਿਵੇਂ ਰੂਪਮਾਨ ਹੋ ਜਾਏ ।
ਗਰਮ-ਥਲਾਂ ਵਿੱਚ ਜਿਵੇਂ ਭਟਕਦੇ ਮੁਸਾਫਿਰ ਨੂੰ
ਨਜ਼ਰ ਦੀ ਠੰਡ ਲਈ ਮਿਲਣ ਕਾਫ਼ਿਲੇ ਵਾਲੇ ।

ਕੀ ਇਕੱਲੇ ਭਟਕਦੇ ਮੁਸਾਫਰ ਨੂੰ ਸਾਥੀ ਮਿਲ ਜਾਣ ਤੇ ਇਹ ਅਹਿਸਾਸ ਨਹੀਂ ਹੁੰਦਾ ਜੋ ਬਾਵੇ ਨੇ 'ਨਜ਼ਰ ਦੀ ਠੰਡ' ਆਖ ਕੇ ਉਪਜਾਇਆ ਹੈ ?

ਉਪਰੋਕਤ ਚਿਤਰਾਂ (ਜੋ ਬਾਵੇ ਦੇ ਮਨੋਭਾਵਾਂ ਦੇ ਵਾਹਕ ਬਣਨ ਦੇ ਯੋਗ ਹੋ ਸਕੇ ਹਨ) ਤੋਂ ਇਲਾਵਾ ਬਾਵੇ ਨੇ ਕੁਝ ਚਿਤਰ ਅਜਿਹੇ ਵੀ ਸਿਰਜੇ ਹਨ ਜਿੰਨ੍ਹਾਂ ਵਿੱਚ ਕਿਸੇ ਪਾਤਰ ਦੀ ਮਾਨਸਿਕ ਦਸ਼ਾ ਦਾ ਹੂਬਹੂ ਬਿਆਨ ਹੈ । ਇਹਨਾਂ ਸ਼ਾਬਦਿਕ ਚਿਤਰਾਂ ਵਿੱਚ ਇਹ ਸ਼ਕਤੀ ਹੈ ਕਿ ਪਾਠਕ ਇੰਨ੍ਹਾਂ ਵਿਚਲੀ ਮਾਨਸਿਕ ਅਵਸਥਾ ਦੀ ਕਲਪਨਾ ਕਰਦਾ ਇਹਨਾ ਨਾਲ ਭਾਵੁਕ ਸਾਂਝ ਪੈਦਾ ਕਰ ਬੈਠਦਾ ਹੈ । ਉਦਾਹਰਣ ਵਜੋਂ ਇਹਨਾ ਚਿਤਰਾਂ ਵਿੱਚ ਦੇਖੋ :

1. ਰੋਜ਼ ਉਸਦਾ ਹਾਰ ਟੁੱਟ ਜਾਇਆ ਕਰੇ ।
ਮੁਸਕ੍ਰਾਂਦੀ ਆਕੇ ਬਣਵਾਇਆ ਕਰੇ ।
ਮੈਂ ਜੇ ਪੁੱਛਾਂ ਟੁੱਟਿਆ ਇਹ ਕਿਸ ਤਰਾਂ
ਪਾਕੇ ਵਲ ਗਰਦਨ ਨੂੰ ਸ਼ਰਮਾਇਆ ਕਰੇ

.........

ਮਧੁਰ ਸੁਰ ਵਿੱਚ ਰੋ ਕਦੀ ਬੰਦਸ਼ ਦਾ ਰੋਣ
ਆਪ ਤੜਪੇ ਮੈਨੂੰ ਤੜਪਾਇਆ ਕਰੇ ।

.........

2. ਅੱਜ ਉਹ ਆਏ ਬੜੀ ਮੁੱਦਤ ਤੋਂ ਬਾਅਦ
ਕੋਈ ਸ਼ਹਿਜਾਦੀ ਜਿਵੇਂ ਜਾਦੂਗਰਾਂ ਦੇ ਜਾਲ 'ਚੋਂ

ਨੂੰਹਿਆਂ ਦੇ ਦੇਸ 'ਚੋਂ
ਦੇਖ ਕੇ ਵੇਲਾ ਅਚਾਨਕ ਦੌੜ ਆਏ ।
ਧੜਕਦਾ ਦਿਲ ਸਹਿਮੀ ਸਹਿਮੀ ਕੁਝ ਆਵਾਜ਼
ਜ਼ਰਦ ਚਿਹਰਾ ਕੰਬਦਾ ਸਾਰਾ ਸਰੀਰ

.........

ਦਿਲ 'ਚ ਕੁਝ ਪਰ ਜੀਭ 'ਤੇ ਕੋਈ ਸਵਾਲ
ਕਹਿ ਨਹੀਂ ਸਕਦਾ ਕੋਈ ਸੀਨੇ ਦਾ ਹਾਲ
ਮਾਰੇ ਜਾਂਦੇ ਨੇ ਖਿਆਲ
ਗਲ 'ਚ ਅੜਦੇ ਨੇ ਮੁਹੱਬਤ ਦੇ ਸ਼ਬਦ
ਕੰਬਦੀ ਏ ਦੋ ਜਵਾਨਾ ਦੀ ਜ਼ਮੀਰ
ਮੁੱਦਤਾਂ ਦੀ ਇਹ ਗੁਲਾਮੀ ਦਾ ਅਸਰ ।

.........

3. ਨੀਂਦ 'ਚੋਂ ਜਾਗ ਉਠਦਾ ਹਾਂ
'ਸੁਪਨ' 'ਚ ਆਉਂਦੀ ਏ ਆਵਾਜ਼—
'ਇੱਕ ਪਾਣੀ ਦਾ ਗਲਾਸ'
ਅਜੇ ਸੁੱਤਾ ਵੀ ਨਹੀਂ ਹੋ ਗਿਆ ਏ ਦਿਨ ਖਬਰੇ
ਵਹਿਮ ਮੇਰਾ ਹੀ ਸਹੀ
ਨੀਂਦ ਤਾਂ ਉੱਡ ਜਾਂਦੀ ਏ
ਰਾਤ ਅੱਧੀ ਨੂੰ ਜਿਵੇਂ ਪੈਂਦੀ ਏ ਕਾਤਲ ਨੂੰ ਆਵਾਜ਼
ਧੜਕ ਜਾਂਦਾ ਏ ਜਵਾਨ
ਉਸ ਤਰਾਂ ਨੀਂਦ 'ਚੋਂ ਜਾਗ ਉਠਦਾ ਹਾਂ
ਜਿਸ ਤਰਾਂ ਭੂਤ ਨਜ਼ਰ ਆਏ ਸੋਹਣੀ ਨੂੰ ।

ਬਹੁਭਾਂਤੀ ਤੇ ਬਹੁਰੰਗੀ (ਮਨੁੱਖੀ ਅਨੁਭਵ ਦੇ ਅਨੁਕੂਲ) ਬਿੰਬਾਵਲੀ ਤੋਂ ਇਲਾਵ ਬਾਵਾ ਬਲਵੰਤ ਦੇ ਕਈ ਸੁੰਦਰ ਪ੍ਰਤੀਕਾ ਦੀ ਸਿਰਜਣਾ ਵੀ ਕੀਤੀ ਹੈ ਤੇ ਪ੍ਰਚਲਿਤ ਪ੍ਰਤੀਕਾਂ ਦੀ ਨਵੇਂ ਢੰਗ ਨਾਲ ਵਰਤੋਂ ਵੀ । ਇਹ ਪ੍ਰਤੀਕ ਦੋ ਕਿਸਮ

ਦੇ ਹਨ। ਇੱਕ ਤਾਂ ਇਤਹਾਸਿਕ ਤੇ ਮਿਥਹਾਸਿਕ ਸ਼ਕਤੀਆਂ ਜਾਂ ਸ਼ਕਤੀਆਂ ਦੇ ਪ੍ਰਤੀਕਾਂ ਨੂੰ ਨਵੇਂ ਅਨੁਭਵ ਅਨੁਸਾਰ ਨਵਾਂ ਜੀਵਨ ਦਿੱਤਾ ਹੈ। ਇਸ ਪ੍ਰਕਾਰ ਦੇ ਪ੍ਰਤੀਕਾਂ ਵਿੱਚ ਸਮੂਹ ਪਾਠਕਾਂ ਦੀ ਸਮਝ ਵਿੱਚ ਆਉਣ ਦੀ ਸਮਰੱਥਾ ਹੈ ਕਿਉਂ ਕਿ ਇਹ ਸਾਰੀਆਂ ਸਾਮੂਹਿਕ ਚੇਤੰਨਾ ਦਾ ਅੰਗ ਹਨ । ਇਹ ਪ੍ਰਤੀਕ ਹੋਰ ਕਵੀਆਂ ਨੇ ਵੀ ਵਰਤੇ ਹਨ। ਦੂਜੀ ਕਿਸਮ ਦੇ ਉਹ ਹਨ ਜੋ ਬਾਵੇ ਦੀ 'ਨਿੱਜੀ ਮਲਕੀਅਤ' ਹਨ ਪਰ ਜਿੰਨ੍ਹਾਂ ਵਿੱਚ ਪ੍ਰੇਸ਼ਣੀਅਤਾ ਦਾ ਗੁਣ ਭਲੀ ਭਾਂਤ ਮੌਜੂਦ ਹੈ । ਪਹਿਲੀ ਕਿਸਮ ਦੇ ਪ੍ਰਤੀਕਾਂ ਦਾ ਹਵਾਲਾ ਉਸ ਦੀ ਕਵਿਤਾ ਸਮਾਜਵਾਦ (ਬੰਦਰਗਾਹ) ਵਿੱਚੋਂ ਦਿੱਤਾ ਜਾ ਸਕਦਾ ਹੈ :

> ਜਨਮ ਤੋਂ ਪਹਿਲਾਂ ਮੇਰੇ ਇਕ ਜੋਤਸ਼ੀ ਕਹਿੰਦਾ ਰਿਹਾ :
> "ਇਸ ਦੇ ਹੱਥੋਂ ਹੈ **'ਮਹਾਂ ਰਾਣੀ'** ਦੀ ਮੌਤ ।
>
> .........
>
> ਮਿਲਕੇ ਸਭ ਉੱਠੇ **ਹਨੇਰੇ** ਲੈਸ ਹਥਿਆਰਾਂ ਦੇ ਨਾਲ
> ਇੱਕ ਉਭਰਦਾ, ਇੱਕ ਨਿੱਕਲਦਾ '**ਦਿਨ**' ਦਬਾਬਣ ਦੇ ਲਈ
>
> .........
>
> ਕੀ ਕੋਈ ਐਸੀ **ਫਫੇਕੁਟਣੀ** ਨਹੀਂ
> ਜੋ ਕਿ ਉਸ ਬੱਚੇ ਨੂੰ ਦੇਵੇ ਜ਼ਹਿਰ ਜਾ ?
>
> .........
>
> ਇੱਕ ਬੁਢਾਪੇ ਨੂੰ ਬਚਾਵਣ ਦੇ ਲਈ
> **ਬਾਗ** ਕਰ ਦਿੱਤੇ ਗਏ ਕਿੰਨੇ ਵੀਰਾਨ !
> **ਖੇਤ** ਕਰ ਦਿੱਤੇ ਗਏ ਕਿੰਨੇ ਤਬਾਹ !

'ਮਹਾਰਾਣੀ', 'ਫਫੇਕੁਟਣੀ' ਆਦਿਕ ਇਤਿਹਾਸਕ ਤੇ ਮਿਥਿਹਾਸਕ ਪ੍ਰਤੀਕਾਂ ਤੋਂ ਇਲਾਵਾ 'ਸ਼ਿਵ', 'ਪਾਰੋ' ਆਦਿ ਨੂੰ ਵੀ ਉਸ ਪ੍ਰਤੀਕਾਂ ਦੇ ਵਜੋਂ ਵਰਤਿਆ ਹੈ। ਉਸ ਦੀਆਂ ਬਹੁਤ ਸਾਰੀਆਂ ਕਵਿਤਾਵਾਂ ਵਿੱਚ 'ਸ਼ਿਵ' ਕਲਿਆਣ ਕਾਰੀ ਸ਼ਕਤੀ (ਜਨਤਾ ਦੀ ਪ੍ਰਤਿਨਿਧ) ਵਜੋਂ ਆਇਆ ਹੈ ਤੇ 'ਪਾਰੋ' ਨੂੰ ਉਸ ਆਮ ਜਨਤਾ ਦੀ ਪ੍ਰਤੀਕ ਬਣਾ ਕੇ ਪਸ਼ ਕੀਤਾ ਹੈ। ਇਸੇ ਕਵਿਤਾ ਵਿੱਚ ਦੂਸਰੀ ਕਿਸਮ ਦੇ

ਪ੍ਰਤੀਕਾਂ ਦੇ ਦਰਸ਼ਨ ਵੀ ਹੋ ਜਾਂਦੇ ਹਨ । 'ਹਨੇਰੇ', 'ਦਿਨ', 'ਬਾਗ਼', 'ਖੇਤ' ਆਦਿ ਕਈ ਸੁੰਦਰ ਪ੍ਰਤੀਕ ਹਨ । ਹਨੇਰੇ 'ਸਮਾਜਵਾਦ' ਦੀਆਂ ਵਿਰੋਧੀ ਸਾਮਰਾਜੀ ਸ਼ਕਤੀਆਂ ਹਨ ਜੋ ਕੇਵਲ ਥੋੜਿਆਂ ਦਾ ਘਰ ਹੀ ਰੋਸ਼ਨ ਕਰਦੀਆਂ ਹਨ ਤੇ ਬਦਲੇ ਵਿੱਚ ਕਿਤਨੇ ਗਰੀਬਾਂ ਮਜ਼ਦੂਰਾਂ ਦੇ ਜੀਵਨ ਹਨੇਰੇ ਕਰ ਦਿੰਦੀਆਂ ਹਨ । ਇਸੇ ਤਰ੍ਹਾਂ ਦਿਨ ਆਮ ਜੀਵਨ ਵਿੱਚ ਸਦੀਆਂ ਤੋਂ ਸੂਰਜ ਆਦਿ ਦੀ ਰੋਸ਼ਨੀ ਕਾਰਨ ਚਾਨਣਾ ਰਿਹਾ ਹੈ ਤੇ ਇਸ ਰੋਸ਼ਨੀ ਵਿੱਚ ਹੁਣ ਤੱਕ ਮਨੁੱਖ ਨੇ ਆਪਣੇ ਵਿਕਾਸ ਲਈ ਕੰਮ ਕੀਤੇ ਹਨ, ਰਾਤ ਉਸ ਸੌਣ ਲਈ ਹੀ ਬਣਾ ਲਈ ਹੈ । ਦਿਨ ਨਿਸਚੇ ਹੀ ਉਸ ਲਈ ਸੁੱਖ ਦਾ ਕਾਰਣ ਰਿਹਾ ਹੈ ਇਸ ਲਈ ਦਿਨ ਨੂੰ ਸਮਾਜਵਾਦ ਦਾ ਪ੍ਰਤੀਕ ਬਨਾਉਣਾ ਅਤਿ ਢੁਕਵਾਂ ਹੈ ਕਿਉਂਕਿ ਇਹੋ ਜਿਹੇ ਸਮਾਜਿਕ ਪ੍ਰਬੰਧ ਵਿੱਚ ਹੀ ਮਨੁੱਖ ਸੁਖੀ ਹੋ ਸਕੇਗਾ । ਬਾਗ ਤੇ ਖੇਤ ਇਸ ਤਰ੍ਹਾਂ ਹੀ ਉਸ ਸਾਰੇ ਕੁਝ ਦੇ (ਜੋ ਅਤਿ ਚੰਗਾ ਤੇ ਮਨੁੱਖ ਦੇ ਭਲੇ ਲਈ ਹੈ) ਪ੍ਰਤੀਕ ਬਣ ਗਏ ਹਨ ਜੋ ਸਾਮਰਾਜੀ ਤਾਕਤਾਂ ਵੱਲੋਂ ਦਬਾਇਆ ਤੇ ਮਿਟਾਇਆ ਜਾਂਦਾ ਹੈ । ਇਹ ਬਾਗ ਤੇ ਖੇਤ ਸਮਾਜਵਾਦੀ ਸ਼ੁਕਤੀਆਂ ਦੇ ਪ੍ਰਤੀਕ ਵੀ ਹਨ ਕਿਉਂ ਜੁ ਸਾਮਰਾਜੀ ਤਾਕਤਾਂ ਦਾ ਪ੍ਰਮੁੱਖ ਨਿਸ਼ਾਨਾ ਇਹਨਾਂ ਸ਼ਕਤੀਆਂ ਨੂੰ ਕੁਚਲਣਾ ਹੀ ਹੁੰਦਾ ਹੈ ।

ਹੋਰ ਪ੍ਰਤੀਕ ਹੇਠ ਲਿਖੀਆਂ ਤੁਕਾਂ ਵਿੱਚ ਦੇਖੇ ਜਾ ਸਕਦੇ ਹਨ :

1. ਖੇਡ ਖੇਡ ਵਿੱਚ **ਰਾਤਾਂ** ਆਈਆਂ.
   ਨੈਣਾਂ ਵਿੱਚ **ਬਰਸਾਤਾਂ** ਆਈਆਂ
2. ਇੱਕ ਪਿਆਲੇ ਵਿੱਚ ਗ਼ਰਕ ਹੋਵੇਗਾ ਅੱਜ ਕੋਈ **ਜਹਾਜ਼**
3. ਉਸ **ਉਦਪਨ** ਵਿੱਚ ਕਦਰ ਨਾ ਤੇਰੀ
   ਜੋਤੀ ਮੇਰੀ
   ਉਸ ਉਪਬਨ ਉਸ **ਮਾਰੂਥਲ** ਵਿੱਚ
   ਉਸ **ਜੰਗਲ** ਵਿੱਚ
   ਕੌਣ ਪਛਾਣੇ ਤੈਨੂੰ ਹਿਰਦੇ-ਸਿੱਪ ਦੇ ਮੋਤੀ
   ਕਵਿਤਾ ਜੋਤੀ ।

4. **ਸਾਗਰ** 'ਚ ਮੇਲ ਲੈ ਤੂੰ **ਇਸ ਲਾਟ ਦੀ ਨਦੀ** ਨੂੰ
**ਇਸ ਲੌ-ਕਲੀ** ਦੀ ਰਾਖੀ ਕਦ ਤੱਕ ਕਰੇ ਜੁਦਾਈ।

5. ਤਕਸੀਮ ਜ਼ਰਬਾਂ ਵਿੱਚ ਡੋਬੀ ਜਾਣ **ਜਹਾਜ਼**
ਹਰ ਇੱਕ **ਸੂਰਨ-ਚਿੜੀ** ਲਦੀ ਲੱਖ ਲੱਖ ਜਾਲ ਬੁਣੇ।

6. ਓਸ ਕਿਹਾ—'ਹਨ ਆਸ ਨਿਰਾਸਾ, ਆਪਣੇ ਆਪਣੇ ਧੋਖੇ,
ਮੁੱਕ ਜਾਏਗੀ **ਗਠੜੀ** ਮੇਰੀ ਆਖਰ ਨੂੰ ਹੱਸ ਰੋਕੇ।'

7. ਤੰਗ ਆਏ ਹੋਏ **ਫੁੱਲ** ਸਤਾਈਆਂ ਹੋਈਆਂ **ਲਗਰਾਂ**
**ਮਾਲੀ** ਦੀ ਇਹ ਲਾਹ ਦੇਣਗੇ **ਦਸਤਾਰ** ਕਿਸੇ ਦਿਨ।

8. **ਮਹੰਤ-ਵਕਤ** ਨੇ ਜੋ ਇਹ ਦੁਆਰ ਮਾਰੇ ਨੇ
**ਬਹਾਰ** ਕਹਿੰਦੀ ਏ "ਪੁੱਠੇ ਦਿਨਾਂ ਦੇ ਕਾਰਨੇ।"

ਉਪਰਕੋਤ ਸਾਰੇ ਹੀ ਪ੍ਰਤੀਕ ਜਿੰਨ੍ਹਾਂ ਨੂੰ ਅਸਾਂ ਬਾਵੇ ਦੀ ਨਿੱਜੀ ਮਲਕੀਅਤ ਆਖਿਆ ਹੈ, ਇਸ ਲਈ ਨਿੱਜੀ ਮਲਕੀਅਤ ਹਨ ਕਿ ਇੰਨ੍ਹਾਂ ਵਿੱਚ ਨਵੀਨਤਾ ਤੇ ਅਛੂਤਾਪਣ ਹੈ। 'ਜਹਾਜ਼' ਨੂੰ ਜ਼ਿਦੰਗੀ ਦਾ ਤੇ ਇਸੇ ਤਰ੍ਹਾਂ 'ਗਠੜੀ' ਨੂੰ ਅਸੁਖਾਵੀ ਜ਼ਿਦੰਗੀ ਦਾ, 'ਫੁੱਲ ਤੇ ਲਗਰਾਂ' ਨੂੰ ਮਜ਼ਦੂਰ ਸ਼ਕਤੀਆਂ ਤੇ ਮਾਲੀ ਨੂੰ ਲੋਟੂ ਜਮਾਤ ਦਾ ਪ੍ਰਤੀਕ ਬਨਾਉਣਾ ਬਾਵੇ ਦੀ ਹੀ ਖੂਬੀ ਹੈ। ਆਪਣੀ 'ਊਸ਼ਾ' ਕਵਿਤਾ ਵਿੱਚ ਵੀ ਬਾਵੇ ਨੇ ਊਸ਼ਾ ਨੂੰ ਗਿਆਨ ਦਾ ਹੀ ਪ੍ਰਤੀਕ ਨਹੀਂ ਬਣਾਇਆ ਸਗੋਂ ਉਸ ਨੂੰ ਚੇਤਨਾ ਅਤੇ ਕ੍ਰਾਂਤੀ ਦਾ ਪ੍ਰਤੀਕ ਵੀ ਬਣਾਇਆ ਹੈ ਤੇ ਜੋ ਓਪਰਾ ਨਹੀਂ ਲਗਦਾ।

ਕਿਹਾ ਜਾ ਸਕਦਾ ਹੈ ਕਿ ਬਾਵੇ ਦੀ ਕਵਿਤਾ ਸੁੰਦਰ ਤੇ ਅਨੁਭਵ ਦੇ ਅਨੁਕੂਲ ਬਿੰਬਾਂ ਅਤੇ ਅਰਥ ਪੂਰਣ ਪ੍ਰਤੀਕਾਂ ਦਾ ਖਜ਼ਾਨਾ ਹੈ।

———

## ਅਲੰਕਾਰ, ਸੰਗੀਤ

ਬਾਵੇ ਦੀ ਕਵਿਤਾ ਦੇ ਰੂਪਕ ਪੱਖ ਸੰਬੰਧੀ ਅਗਲੀ ਤੇ ਛੇਕੜਲੀ ਗੱਲ ਉਸ ਵਿਚਲੇ ਅਲੰਕਾਰਾਂ ਅਤੇ ਸੰਗੀਤ ਦੀ ਹੈ। ਜਿੱਥੋਂ ਤੱਕ ਅਲੰਕਾਰਾਂ ਦਾ ਪ੍ਰਸ਼ਨ ਹੈ ਕਿਹਾ ਜਾ ਸਕਦਾ ਹੈ ਕਿ ਬਾਵਾ ਉਨ੍ਹਾਂ ਪਰੰਪਰਾਵਾਦੀ ਕਵੀਆਂ ਵਿਚੋਂ ਨਹੀਂ ਜੋ ਅਲੰਕਾਰ ਨੂੰ ਇਸ ਦੇ ਸਾਰੇ ਭੇਦਾਂ ਸਮੇਤ ਕਵਿਤਾ ਦਾ ਗਹਿਣਾ ( ਇਸ ਦੇ ਅੱਖਰੀ ਅਰਥ ਕਾਰਣ ਹੀ ) ਸਮਝ ਕੇ ਵਰਤਦੇ ਹਨ। ਅਜਿਹੇ ਕਵੀਆਂ ਦੀ ਰਚਨਾ ਉੱਤੇ ਅਲੰਕਾਰਾਂ ਦਾ ਇਤਨਾ ਭਾਰ ਹੋ ਜਾਂਦਾ ਹੈ ਕਿ ਪਾਠਕ ਰਚਨਾ ਦੀ ਅੱਖ ਵਿੱਚ ਅੱਖ ਪਾਕੇ ਦੇਖ ਹੀ ਨਹੀਂ ਸਕਦਾ। ਇਹ ਠੀਕ ਹੈ ਕਿ ਗਹਿਣੇ ਸੁੰਦਰਤਾ ਵਿੱਚ ਵਾਧਾ ਕਰਦੇ ਹਨ ( ਕਵਿਤਾ ਨੂੰ ਮੁਟਿਆਰ ਨਾਲ ਤਸ਼ਬੀਹ ਦੇਣ ਵਾਲਿਆਂ ਦੇ ਉੱਤਰ ਵਿੱਚ ) ਪਰ ਕੌਣ ਕਦੇ ਗਹਿਣਿਆਂ ਵਿੱਚ ਅਟਕ ਕੇ ਰਿਹਾ ਹੈ। ਸੁੰਦਰਤਾ ਦਾ ਅਗੰਮੀ ਸੁਆਦ ਤਾਂ ਨਜ਼ਰਾਂ ਵਿੱਚੋਂ ਹੀ ਪੀਤਾ ਜਾਂਦਾ ਹੈ। ਇਹ ਨਜ਼ਰਾਂ ਦਾ ਸੁਆਦ ਕਵਿਤਾ ਦੇ ਸੰਬੰਧ ਵਿੱਚ ਉਸ ਵਿਚਲੇ ਵਸਤੂ ਦੇ ਅਰਥ ਰਖਦਾ ਹੈ। ਪਰ ਉਸ ਵਸਤੂ ਦੀ ਕੋਈ ਅਪੀਲ ਹੋਣੀ ਚਾਹੀਦੀ ਹੈ ਤੇ ਉਸ ਦਾ ਪ੍ਰਗਟਾ ਅਜਿਹੇ ਢੰਗ ਨਾਲ ਹੋਣਾ ਚਾਹੀਦਾ ਹੈ ਕਿ ਉਹ ਪਾਠਕ ਨੂੰ ਆਪਣੇ ਵੱਲ ਖਿੱਚ ਵੀ ਸਕੇ ਤੇ ਉਸ ਦਾ ਯੋਗ ਭਾਂਤ ਪ੍ਰਸ਼ਣ ਵੀ ਹੋ ਸਕੇ। ਇਸ ਮੰਤਵ ਲਈ ਜਿੱਥੇ ਹੋਰ ਸਾਧਨ ਹਨ ( ਜਿਨ੍ਹਾਂ ਦਾ ਅਸੀਂ ਪਹਿਲਾਂ ਜ਼ਿਕਰ ਕਰ ਆਏ ਹਾਂ ) ਉੱਥੇ ਅਲੰਕਾਰ ਵੀ ਅਜਿਹੇ ਸਾਧਨਾ ਵਿੱਚੋਂ ਇੱਕ ਹੈ।

ਬਾਵੇ ਦੀ ਕਵਿਤਾ ਵਿਚਲੇ ਅਲੰਕਾਰਾਂ ਸੰਬੰਧੀ ਪਹਿਲੀ ਗੱਲ ਤਾਂ ਇਹ ਕਿ ਇਹ ਅਲੰਕਾਰਾਂ (ਗਹਿਣਿਆਂ) ਖਾਤਰ ਨਹੀਂ ਵਰਤੇ ਗਏ। ਤੇ ਦੂਜੀ ਗੱਲ ਇਹ ਕਿ ਇਹ ਕੇਵਲ ਪ੍ਰਗਟਾ ਨੂੰ ਵਧੇਰੇ ਸਮਝ ਗੋਚਰਾ ਤੇ ਸੌਖਾ ਬਨਾਉਣ ਲਈ ਵਰਤੇ ਗਏ ਹਨ। ਇਹੋ ਕਾਰਣ ਹੈ ਕਿ ਉਸ ਦੀ ਕਵਿਤਾ ਵਿੱਚ ਉਪਮਾ ਅਲੰਕਾਰ ਦੀ ਪ੍ਰਧਾਨਤਾ। ਕੋਈ ਅਲੰਕਾਰ ਸ਼ਾਸਤ੍ਰੀ (?) ਤਾਂ ਸ਼ਾਇਦ ਹਰ ਕਿਸਮ ਦੇ ਅਲੰਕਾਰ ਬਾਵੇ ਦੀ ਕਵਿਤਾ ਵਿੱਚੋਂ ਲਭ ਲਵੇਗਾ ਪਰ ਸਾਨੂੰ ਇਸ ਨਾਲ ਕੋਈ ਸਰੋਕਾਰ ਨਹੀਂ। ਸਾਡਾ ਮਕਸਦ ਵੱਖ ਵੱਖ ਕਿਸਮ ਦੇ ਅਲੰਕਾਰ ਲੱਭਣਾ ਨਹੀਂ ਕੇਵਲ ਇਹ ਦੇਖਣਾ

ਹੈ ਕਿ ਉਹ ਅਲੰਕਾਰਾਂ ਕੋਲੋਂ ਆਪਣੀ ਰਚਨਾ ਵਿੱਚ ਆਪਣੇ ਵਸਤੂ ਦੇ ਪ੍ਰਗਟਾ ਲਈ ਕੀ ਸਹਾਇਤਾ ਲੈ ਸਕਿਆ ਹੈ। ਉਂਜ ਵੀ ਕਵਿਤਾ ਦਾ ਅਮਲ ਇਹ ਨਹੀਂ ਕਿ ਕੁਝ ਅਲੰਕਾਰਾਂ ਦੀ ਢੇਰੀ ਲਾ ਕੇ ਕਵੀ ਬੈਠ ਜਾਏ ਤੇ ਫਿਰ ਉਨ੍ਹਾਂ ਵਿੱਚੋਂ ਲੜੀਂਦੇ ਚੁੱਕ ਚੁੱਕ ਰਖਦਾ ਜਾਵੇ।

ਬਾਵੇ ਦੀ ਕਵਿਤਾ ਦੇ ਅਧਿਐਨ ਤੋਂ ਉਸ ਦੇ ਸਿਰਜਣਾਤਮਕ ਅਮਲਾਂ ਦੀ ਜੋ ਰੂਪ ਰੇਖਾ ਸਾਡੇ ਦਿਮਾਗ ਵਿੱਚ ਆਉਂਦੀ ਹੈ ਉਸ ਦਾ ਜੇ ਜ਼ਰਾ ਕੁ ਵਿਸਤਾਰ ਤੇ ਵਿਸ਼ਲੇਸ਼ਣ ਕਰੀਏ ਤਾਂ ਇਹ ਗੱਲ ਸਾਹਮਣੇ ਆਉਂਦੀ ਹੈ ਕਿ ਬਾਵਾ ਇੱਕ ਵੇਗ ਤੇ ਚੇਤਨਾ ਦੇ ਸੁਮਲੇ ਦੇ ਪਲਾਂ ਵਿੱਚ ਲਿਖਦਾ ਹੈ, ਵੇਗ ਉਸਨੂੰ ਫੁੱਟ ਪੈਣ ਲਈ ਆਖਦਾ ਹੈ ਤੇ ਆਪਣੀ ਬੁੱਧੀ ਤੇ ਚੇਤਨਾ ਦੀ ਸਹਾਇਤਾ ਰਾਹੀਂ ਉਹ ਪਾਠਕ ਦੇ ਸੰਕਲਪ ਨੂੰ ਸਨਮੁੱਖ ਰੱਖ ਕੇ ਆਪਣੇ ਇਸ ਵੇਗ ਨੂੰ ਨਿਅੰਤ੍ਰਿਤ ਰੂਪ ਵਿੱਚ ਜ਼ੁਬਾਨ ਦਿੰਦਾ ਜਾਂਦਾ ਹੈ। ਨਿਅੰਤ੍ਰਿਤ ਤੋਂ ਭਾਵ ਇਹ ਨਹੀਂ ਕਿ ਉਹ ਆਪਣੇ ਵੇਗ ਨੂੰ ਸੀਮਿਤ ਕਰ ਲੈਂਦਾ ਹੈ ਸਗੋਂ ਉਸ ਦਾ ਇਹ ਨਿਅੰਤ੍ਰਣ ਉਸ ਦੇ ਵੇਗ ਦਾ ਪ੍ਰਭਾਵ ਬੱਝਵਾਂ ਤੇ ਗਹਿਰਾ ਕਰਨ ਵਿਚ ਸਹਾਈ ਹੁੰਦਾ ਹੈ। ਇਸ ਨਿਅੰਤ੍ਰਣ ਦੀ ਗੱਲ ਨੂੰ ਪੂਰਨ ਸਿੰਘ ਦੀ ਮਿਸਾਲ ਦੇਕੇ ਸਪਸ਼ਟ ਕੀਤਾ ਜਾ ਸਕਦਾ ਹੈ। ਜਿਵੇ ਪੂਰਨ ਸਿੰਘ'ਚ ਵਹਿਸ਼ੀ ਜਿਹਾ (ਪਿਆਰੇ ਅਰਥਾਂ ਵਿੱਚ) ਚਾਅ ਹੈ ਤੇ ਦੌੜ ਦੌੜ ਬਿਰਛਾਂ ਨੂੰ ਪਲੰਮਦਾ, ਪੱਥਰਾਂ ਨੂੰ ਚੁੱਕ ਮਾਰਦਾ ਤੇ ਮੱਝਾਂ ਦੇ ਗੱਲ ਲਿਪਟ ਲਿਪਟ ਜਾਂਦਾ ਹੈ ਉੱਥੇ ਬਾਵਾ ਵੀ ਅਜਿਹਾ ਕਰਦਾ ਹੈ ਜਿਵੇਂ ਬਾਵੇ ਦੀ ਕਵਿਤਾ "ਮੱਝੀਆ" ਵਿੱਚ ਪਰ ਪੂਰਨ ਸਿੰਘ ਦਾ ਮੱਝੀਆਂ ਦੇ ਗੱਲ ਲਿਪਟਣਾ ਪਿਆਰ ਦੀ ਵ੍ਰਿਤੀ ਦਾ ਅਨਿਅੰਤ੍ਰਿਤ ਵਹਾਉ ਹੈ ਉੱਥੇ ਬਾਵੇ ਦਾ ਅਜਿਹਾ ਕਰਨਾ ਮੱਝ ਨਾਂ ਦੇ ਨਿਮਾਣੇ ਗ਼ਰੀਬ ਜਾਨਵਰ ਦਾ ਮਨੁੱਖ ਨਾਲ ਰਿਸ਼ਤਿਆਂ ਵਿੱਚ ਉਸ ਪ੍ਰਤਿ ਹਮਦਰਦੀ ਦਾ ਦਰਸਾਉ ਹੈ।

ਉਸ ਦੇ ਇਸ ਨਿਅੰਤ੍ਰਣ ਦਾ ਰਚਨਾ ਉੱਤੇ ਅਸਰ ਇਹ ਪਿਆ ਹੈ ਕਿ ਉਸ ਆਪਣੇ ਵੇਗ ਨੂੰ ਬਹੁਤ ਸਾਰੇ ਢੰਗਾਂ ਨਾਲ ਕਹਿਣਾ ਲੋਚਿਆ ਹੈ। ਇਸ ਤਰ੍ਹਾਂ ਅਲੰਕਾਰ ਵੀ ਅਜਿਹੇ ਢੰਗਾਂ ਦੀ ਹੀ ਉਪਜ ਹਨ। ਪਰ ਇਸ ਦਾ ਅਰਥ ਇਹ ਵੀ ਨਹੀਂ ਕਿ ਉਸ ਅਲੰਕਾਰਾਂ ਦੀ ਭਾਲ ਵਿੱਚ ਵੇਗ ਨੂੰ ਰੀਜ਼ਰਵ ਰੱਖ ਛੱਡਿਆ ਹੈ ਸਗੋਂ ਇਸ ਸੰਬੰਧ ਵਿਚੱ ਉਸ ਦੇ ਬੀਤੇ ਤੇ ਉਸ ਦੇ ਆਲੇ ਦੁਆਲੇ ਨੇ ਉਸ ਦੀ ਬੜੀ ਸਹਾਇਤਾ ਕੀਤੀ ਹੈ ਤੇ ਇਸ ਤਰ੍ਹਾਂ ਉਸ ਦੇ ਅਲੰਕਾਰਾਂ ਵਿੱਚ ਸਹਿਜ

ਸੁਭਾਵਿਕਤਾ ਆ ਗਈ ਹੈ । ਕੁਝ ਨਮੂਨੇ ਦੇਖਣ ਯੋਗ ਹਨ :

1. ਕੋਈ **ਚਾਨਣ--ਕੁੜੀ** ਬਣ ਮੇਰੇ **ਦਿਲ-ਗੌਤਮ** ਲਈ ਆਇਆ ।

2. ਵਰੇਗੀ **ਨੂਰ ਦੀ ਬਾਰਸ਼** ਹਨੇਰੀ ਦੁਨੀਆ ਤੇ

3. **ਮਾਰੂਥਲ**
**ਸੂਰਜ ਦੇ ਸੜਦੇ ਪਾਣੀ ਦਾ ਦਰਿਆ**

4. ਰੋਜ ਕਿਸੇ ਜੋਬਨ ਦਾ ਸੁਪਨਾ
ਉਭਰਿਆ ਸੀਨਾ
**ਸ਼ਿੰਗਰਫ ਦੀ ਚਾਦਰ ਵਿੱਚ ਦੀ ਨੂਰਾਂ ਦੇ ਤਾਰੇ**
ਇਸ ਜੂਨੀ ਦੇ ਪ੍ਰਿਥਮ ਸਹਾਰੇ ।

5. **ਸ਼ਾਮ-ਪਰੀ** ਨੇ ਕੇਸਰ ਦੀ ਭਰ ਝੋਲੀ

6. ਤਾਰੇ ਡੁੱਬਣ ਤੋਂ ਪਹਿਲਾਂ ਪਹਿਲਾਂ ਜਲਧਾਰ,
ਹਰਿਆਂ ਖੇਤਾਂ ਦੇ ਵਿੱਚ **ਦਰਪਨ ਰੂਪ** ਫਿਰੇ

7. **ਇਹ ਜਵਾਨੀ ਏ ਕਿ ਪਤਝੜ ਦੀ ਬਾਹਰ**
**ਬਰਫ ਬਾਰੀ ਤੋਂ ਤਬਾਹ ਹੋਇਆ ਦਰਖਤ**

8. **ਸ਼ਬਦ-ਬੂੰਦ** 'ਚੋਂ **ਦਿਲ-ਸਿੱਪੀ** ਵਿੱਚ ਮਾਨਵਤਾ ਦੇ ਮੋਤੀ,
ਇੱਕ ਸਤਰ ਖਾ ਜਾਏ ਕਾਲਖ ਇਸ ਦੀ ਮੰਤਰ ਜੋਤੀ ।

੯ **ਬਚਪਨ ਦੀ ਬੇੜੀ ਸੀ ਪੱਤਰ--ਕੰਵਲ ਸਮਾਨ**

10. ਨਚ ਰਹੀ ਹੈ **ਬੇਸੁਧ-ਬਾਰਸ਼** ਬਿਜਲੀ ਦੇ ਤਾਲਾਂ ਤੇ

11. ਅਰੂਪ ਰਸ-ਭਰੀ ਚੁੰਕਰ ਉਠ ਰਿਹਾ ਏ ਗੁਲਾਬ
ਕਦਮ ਵਧਾ ਨਹੀਂ ਸਕਦਾ **ਇਰਾਦਿਆਂ ਦਾ ਫੁਲਾਦ ।**

12. ਸਰੂਪ-ਸੁਹਜ ਅਚਣਚੇਤ ਇਸ ਤਰ੍ਹਾਂ ਆਇਆ,
ਅਰੂਪ ਆਸ ਜਿਵੇਂ ਰੂਪ-ਮਾਨ ਹੋ ਜਾਏ ।
ਗਰਮ ਥਲਾਂ ਵਿੱਚ ਜਿਵੇਂ ਭਟਕਦੇ ਮੁਸਾਫਿਰ ਨੂੰ
ਨਜ਼ਰ ਦੀ ਠੰਡ ਲਈ ਮਿਲਣ ਕਾਫਲੇ ਵਾਲੇ ।

13. **ਸਫਰ ਦੇ ਸ਼ੌਕ ਨੂੰ ਚੰਬੇ ਦੀ ਇੱਕ ਕਲੀ** ਨੇ ਕਿਹਾ:
"ਉਭਰਦੇ ਸੁਹਜ-ਸਰੂਪਾਂ ਦਾ, ਦੇਖਦਾ ਜਾ ਖਿਲਾਰ ।"

14. ਪਲ ਪਲ ਦਾ ਉੱਠਣਾ-ਬਹਿਣਾ ਮਾਲੀ ਨੂੰ ਭਰਮ ਪ੍ਰਾਇ,
ਪਾਰੇ ਜਿਹੇ ਸੁਭਾ ਨੂੰ ਰੱਖਾਂ ਕਿਵੇਂ ਲੁਕਾ ਕੇ।

15. ਕਿਸੇ ਦੀ ਯਾਦ 'ਚ ਸੁੱਤੀ ਤੜਪ ਨੂੰ ਹੋਸ਼ ਆਈ,
ਅਚੇਤ ਸੁਸਤ ਸਮੁੰਦਰ 'ਚ ਆ ਗਿਆ ਤੂਫਾਨ

............

ਜਿਵੇਂ ਕਿ ਅੱਖ ਵਿੱਚ ਪੈ ਜਾਏ ਲੂਣ ਦਾ ਤੇਜ਼ਾਬ
ਜਿਵੇਂ ਕਿ ਖੇਡਦੇ ਬੱਚੇ ਨੂੰ ਘੇਰਦੀ ਹੈ ਮਖੀਰ
ਤੜਪਦਾ ਏਦਾਂ ਨਹੀਂ ਜਾਨਵਰ ਜਿਬ੍ਹਾ ਵੇਲੇ,
ਕਿ ਮਾਤ ਹੋਣ ਪਏ ਪਾਰਿਆਂ ਦੇ ਲਰਜ਼ੇ ਵੀ।
ਅਚੇਤ ਸੈਂਕੜੇ ਬਿੱਛੂ ਕਿਸੇ ਨੂੰ ਡੰਗ ਜਾਵਣ,
ਕਿਸੇ ਅਸ਼ਵ 'ਤੇ ਜਿਵੇਂ ਲੱਖਾਂ ਨੇਜ਼ਿਆਂ ਦੀ ਬੁਛਾੜ।
ਜਿਵੇਂ ਕਿ ਸੈਂਕੜੇ ਲਾਟਾਂ ਦੇ ਪਰ ਫੜਕਦੇ ਨੇ,
ਗਰਮ ਥਲਾਂ 'ਚ ਜਿਵੇਂ ਵਾ ਵਾਰੋਲਿਆਂ ਦੀ ਉਡਾਣ।
ਗਰਮ ਗਰਮ ਜਿਵੇਂ ਸਿੱਕਾ ਕਿਸੇ 'ਤੇ ਡੁਲ੍ਹ ਜਾਏ,
ਨਜ਼ਰ ਦੇ ਫੇਰ 'ਚ ਸਾਰੇ ਸਬਰ ਨੂੰ ਭੁੱਲ ਜਾਏ।
ਜਿਵੇਂ ਕਿ ਹਰਨ ਕੋਈ ਤੀਰ ਖਾ ਕੇ ਤੜਪਦਾ ਏ,
ਕਿਸੇ ਦੀ ਯਾਦ 'ਚ ਦਿਲ ਇਸ ਤਰ੍ਹਾਂ ਫੜਕਦਾ ਏ।
ਜਿਵੇਂ ਕਿ ਆਖਰੀ ਸੀਮਾ 'ਤੇ ਲਾਵਿਆਂ ਦਾ ਉਬਾਲ,
ਬੜਾ ਸਵਾਦ ਹੈ, ਪਰ ਲੰਘੇ ਰਸਤਿਆਂ ਦਾ ਖਿਆਲ।

ਉਪਰੋਕਤ ਸਾਰੀਆਂ ਉਦਾਹਰਣਾਂ ਤੋਂ ਸਪਸ਼ਟ ਹੈ ਕਿ ਬਾਵੇ ਵਿਚ ਅਲੰਕਾਰ ਵਰਤਣ ਦੀ ਸ਼ਕਤੀ ਅਥਾਹ ਹੈ ਤੇ ਉਹ ਸੁਭਾਵਿਕ ਹੀ ਅਜਿਹਾ ਕਰ ਜਾਂਦਾ ਹੈ। ਉਹ ਅਲੰਕਾਰ ਵਰਤਦਾ ਹੀ ਨਹੀਂ ਸਗੋਂ ਸਿਰਜਦਾ ਹੈ ਇਸ ਤਰ੍ਹਾਂ ਉਸ ਦੇ ਅਲੰਕਾਰਾਂ ਵਿਚ ਨਵੀਨਤਾ ਤੇ ਸੱਜਰਾ-ਪਣ ਹੈ। ਅਸਾਂ ਪਹਿਲਾਂ ਆਖਿਆ ਸੀ ਕਿ ਉਹ ਅਲੰਕਾਰਾਂ ਨੂੰ ਆਪਣੇ ਵੇਗ ਦੇ ਪ੍ਰਭਾਵ ਨੂੰ ਗਹਿਰਾ ਤੇ ਤੀਬਰ ਕਰਨ ਲਈ ਪ੍ਰਯੋਗ ਵਿਚ ਲਿਆਉਂਦਾ ਹੈ। ਪਿਛਲੀ ਉਦਾਹਰਣ ਇਸ ਸੰਬੰਧ ਵਿਚ ਦੇਖਣ ਯੋਗ ਹੈ। ਸਾਰੀ ਦੀ ਸਾਰੀ ਕਵਿਤਾ ਵਿਚ ('ਯਾਦ ਤੇ ਤੜਪ'—ਸੁਗੰਧ ਸਮੀਰ) 'ਕਿਸੇ'

ਦੀ ਯਾਦ ਆਉਣ 'ਤੇ ਤੜਪ ਜਾਗਣ ਦੀ ਗੱਲ ਨੂੰ ਵਿਅਕਤ ਕਰਦੀ ਹੈ। ਪਰ ਇਹ ਤੜਪ ਕਿਹੋ ਜਿਹੀ ਹੈ ? ਬਾਅਦ ਦੀਆਂ ਤੁਕਾਂ ਵਿਚ ਵੱਖ ਵੱਖ ਤਰ੍ਹਾਂ ਦੀਆਂ ਉਪਮਾਵਾਂ ਵਰਤ ਕੇ ਕੇਵਲ ਉਸੇ ਤੜਪ ਦਾ ਹੀ ਆਭਾਸ ਕਰਵਾਇਆ ਗਿਆ ਹੈ। ਇਹ ਸਾਰੀਆਂ ਉਦਾਹਰਣਾਂ (ਉਪਮਾਵਾਂ) ਆਪਣੇ ਪਿਛੇ ਇੱਕ ਬੜੀ ਵੱਡੀ ਪ੍ਰਿਸ਼ਟ ਭੂਮੀ ਰੱਖਦੀਆਂ ਹਨ। ਪਾਠਕ ਜਦੋਂ ਸਤਰ ਪੜ੍ਹਦਾ ਹੈ ਤਾਂ ਕਲਪਨਾ ਕਰਨ ਲੱਗ ਪੈਂਦਾ ਹੈ ਕਿ 'ਉਦੋਂ ਕੀ ਵਾਪਰਿਆ ਹੋਵੇਗਾ ?' 'ਅੱਖ ਵਿਚ ਲੂਣ ਦਾ ਤੇਜ਼ਾਬ' ਸਤਰ ਪੜ੍ਹਦਿਆਂ ਅੱਖ ਵਿਚ ਜਲਣ ਜਿਹੀ ਹੋਣ ਲੱਗ ਪੈਂਦੀ ਹੈ ਜਿਵੇਂ ਸੱਚ-ਮੁੱਚ ਇੰਜ ਵਾਪਰ ਗਿਆ ਹੋਵੇ। ਇਹੋ ਤੜਪਦਾ ਅਹਿਸਾਸ ਹੈ ਜੋ ਕਵੀ ਕਰਵਾਉਣਾ ਚਾਹੁੰਦਾ ਹੈ। ਇਹ ਇਥੇ ਹੀ ਨਹੀਂ ਹਰ ਥਾਂ ਉਤੇ ਕਵੀ ਨੇ ਅਲੰਕਾਰਾਂ ਤੋਂ ਆਪਣੇ ਅਨੁਭਵ ਦਾ ਪਾਠਕ ਨੂੰ ਅਹਿਸਾਸ ਕਰਵਾਉਣ ਦਾ ਹੀ ਕੰਮ ਲਿਆ ਹੈ। ਇਹੋ ਕਾਰਣ ਹੈ ਕਿ ਕਿਧਰੇ ਵੀ ਅਲੰਕਾਰ ਉਸ ਦੀ ਕਵਿਤਾ ਉਤੇ ਬੋਝ ਨਹੀਂ ਬਣੇ। ਕਈ ਥਾਵਾਂ ਉਤੇ ਸੁਭਾਵਿਕ ਹੀ ਕੁਝ ਧੁਨੀਆਂ ਦਾ ਦੁਹਰਾਅ ਆ ਗਿਆ ਹੈ ਜਿਸ ਨਾਲ ਕਵਿਤਾ ਦੇ ਸੰਗੀਤ ਵਿਚ ਵਾਧਾ ਹੋਇਆ ਹੈ।

ਸੰਗੀਤ ਦੇ ਦੋ ਪ੍ਰਧਾਨ ਪੱਖ ਹਨ ਲੈਅ ਤੇ ਤਾਲ। ਕਵਿਤਾ ਦੇ ਪ੍ਰਸੰਗ ਵਿਚ ਇਨ੍ਹਾਂ ਵਿਚੋਂ ਤਾਲ ਦਾ ਪੱਖ ਛੰਦ ਨਾਲ ਜਾਂ ਤੁਕਾਂਤ ਨਾਲ ਸੰਬੰਧਤ ਕੀਤਾ ਜਾਂਦਾ ਹੈ ਤੇ ਕਵਿਤਾ ਦੇ ਸੰਗੀਤਕ ਹੋਣ ਲਈ ਇਕ ਵਿਚਾਰ ਅਨੁਸਾਰ ਛੰਦ ਜਾਂ ਇਕ ਨਿਸਚਿਤ ਤੁਕਾਂਤ ਬੰਧਨ ਨੂੰ ਕਵਿਤਾ ਦੀ ਜ਼ਰੂਰੀ ਸ਼ਰਤ ਮੰਨਿਆ ਗਿਆ ਹੈ। ਪਰ ਤੁਕਾਂਤ ਜਾਂ ਛੰਦ ਸੰਗੀਤ ਦਾ ਸ਼ੁੱਧ ਰੂਪ ਨਹੀਂ। ਸ਼ੁੱਧ ਰੂਪ ਸੁਰ ਜਾਂ ਲੈਅ ਹੀ ਹੈ ਤੇ ਛੰਦ ਜਾਂ ਤੁਕਾਂਤ ਇਸ ਲੈਅ ਦਾ ਹੀ ਅਗਲੇਰਾ (?) ਵਿਕਾਸ ਹੈ। ਇਸ ਕਰ ਕੇ ਇਕ ਵਿਚਾਰ ਇਹ ਵੀ ਚਲਿਆ ਆਉਂਦਾ ਹੈ ਕਿ ਕਵਿਤਾ ਵਿਚ ਲੈਅ ਹੋਣੀ ਚਾਹੀਦੀ ਹੈ, ਤੁਕਾਂਤ ਦੀ ਜਾਂ ਛੰਦ ਦੀ ਕੋਈ ਲੋੜ ਨਹੀਂ। ਸਾਡੀ ਸੰਮਤੀ ਦੂਜੇ ਵਿਚਾਰ ਨਾਲ ਹੈ। ਕਾਰਨ ਇਹ ਕਿ ਛੰਦ ਜਾਂ ਤੁਕਾਂਤ ਇਕ ਬਾਹਰੀ ਬੰਧਨ ਹੈ ਜੋ ਬਹੁਤੀ ਵਾਰ ਅਨੁਭੂਤੀ ਦੀ ਰੂਹ ਲਈ ਇਕ ਲਛਮਣ ਰੇਖਾ ਬਣ ਜਾਂਦਾ ਹੈ ਪਰ ਲੈਅ ਦਾ ਸੰਬੰਧ ਮਨੁੱਖ ਦੀ ਅੰਦਰਲੀ ਅਵਸਥਾ ਨਾਲ ਹੈ ਤੇ ਜਦੋਂ ਵੀ ਉਹ ਕਿਸੇ ਅਨੁਭਵ ਨਾਲ ਕੋਈ ਰਚਨਾਤਮਕ ਸੰਬੰਧ ਜੋੜਦਾ ਹੈ ਤਾਂ ਇਹ ਲੈਅ ਆਪਣੇ ਆਪ ਆ ਜਾਂਦੀ ਹੈ।

ਅਜਿਹੀ ਅਵਸਥਾ ਵਿਚ ਬਿਆਨ ਕੀਤਾ ਗਿਆ ਅਨੁਭਵ ਲੈ ਪੂਰਣ ਹੁੰਦਾ ਹੈ। ਇਹੋ ਕਵਿਤਾ ਦੀ ਕਸਵੱਟੀ ਸਮਝਿਆ ਜਾਣਾ ਚਾਹੀਦਾ ਹੈ। ਕਿਉਂ ਜੁ ਅਜਿਹੀ ਅਵਸਥਾ ਵਿਚ ਲਿਖੀ ਗਈ ਕਵਿਤਾ ਜਜ਼ਬੇ ਅਤੇ ਲੈਅ ਦਾ ਸੁਮੇਲ ਹੁੰਦੀ ਹੈ ਤੇ ਇਸੇ ਕਾਰਣ ਉੱਤਮ ਕਵਿਤਾ ਹੋ ਨਿਬੜਦੀ ਹੈ ਪਰ ਇਸ ਦੇ ਉਲਟ ਛੰਦ-ਬੱਧ ਕਵਿਤਾ ਵਿਚ ਬਹੁਤੀ ਵਾਰ ਅਜਿਹਾ ਨਹੀਂ ਹੁੰਦਾ। ਸਾਡੇ ਕਹਿਣ ਤੋਂ ਭਾਵ ਇਹ ਨਹੀਂ ਕਿ ਛੰਦ-ਬੱਧ ਕਵਿਤਾ ਵਿਚ ਜਜ਼ਬੇ ਤੇ ਲੈਅ ਦਾ ਸੁਮੇਲ ਹੋ ਹੀ ਨਹੀਂ ਸਕਦਾ। ਅਸਾਂ ਸ਼ਬਦ 'ਬਹੁਤੀਵਾਰ' ਵਰਤਿਆ ਹੈ ਤੇ ਇਸ ਤੋਂ ਭਾਵ ਇਹ ਹੈ ਕਿ ਜਦੋਂ ਕਵੀ ਛੰਦ ਨੂੰ ਜ਼ਰੂਰੀ ਸ਼ਰਤ ਮੰਨ ਕੇ ਲਿਖਦਾ ਹੈ ਤਦੋਂ ਅਜਿਹਾ ਵਾਪਰਦਾ ਹੈ। ਇਹ ਗੱਲ ਅਨੁਭੂਤੀ ਦੇ ਖਾਸੇ 'ਤੇ ਛੱਡ ਦੇਣੀ ਚਾਹੀਦੀ ਹੈ। ਜਿਹੋ ਜਿਹੀ ਅਨੁਭੂਤੀ ਹੋਵੇਗੀ ਉਹੋ ਜਿਹਾ ਮਾਧਿਅਮ (ਸੰਗੀਤ ਦੇ ਪੱਖ ਤੋਂ) ਉਹ ਲੱਭ ਲਵੇਗੀ। ਇਹੋ ਕਾਰਣ ਹੈ ਕਿ ਕਵੀ ਕਦੇ ਤੁਕਾਂਤ ਵਿਚ ਕਵਿਤਾ ਲਿਖਦਾ ਹੈ ਤੇ ਕਦੇ ਕੇਵਲ ਲੈਅ ਵਿਚ। ਇਸ ਦਾ ਸੰਬੰਧ ਕਵੀ ਦੀ ਮਾਨਸਿਕ ਬਣਤਰ ਨਾਲ ਵੀ ਹੈ ਕਿ ਉਸ ਦੇ ਮਨ ਵਿਚ ਲੈਅ ਦੀ ਵਧੇਰੇ ਥਾਂ ਹੈ ਜਾਂ ਤਾਲ ਦੀ। ਮਹਾਂਕਵੀ ਗ਼ਾਲਿਬ ਦੀਆਂ ਗ਼ਜ਼ਲਾਂ ਵਿਚ ਜ਼ਿਆਦਾ ਸ਼ਿਅਰ ਭਾਵੇਂ ਅਜਿਹੇ ਹਨ ਜਿਨ੍ਹਾਂ ਵਿਚ ਤਾਲ ਤੇ ਅਨੁਭੂਤੀ ਦਾ ਸੁਮੇਲ ਹੈ ਪਰ ਕੁਝ ਸ਼ਿਅਰ ਅਜਿਹੇ ਵੀ ਹਨ ਜਿਨ੍ਹਾਂ ਨੂੰ ਸ਼ਿਅਰ-ਪੂਰਤੀ ਲਈ ਤੁਕਾਂਤ ਵਿਚ ਬੰਨ੍ਹਿਆ ਗਿਆ ਹੈ ਤੇ ਜਿਨ੍ਹਾਂ ਵਿਚ ਕੋਈ ਤੀਬਰ ਅਨੁਭੂਤੀ ਨਹੀਂ। ਤੇ ਅਨੁਭੂਤੀ ਦੀ ਅਣਹੋਂਦ ਕਾਰਨ ਉਹਨਾਂ ਦਾ ਸੰਗੀਤ ਵੀ ਫਿੱਕਾ ਜਾਪਦਾ ਹੈ। ਉਂਜ ਵੀ ਤੁਕਾਂਤ-ਬੱਧ ਰਚਨਾ ਲਿਖਣ ਸਮੇਂ ਵੀ ਪਹਿਲਾਂ ਵਜ਼ਨ (ਤੋਲ) ਸਾਹਮਣੇ ਨਹੀਂ ਹੁੰਦਾ ਅਨੁਭੂਤੀ ਹੀ ਹੁੰਦੀ ਹੈ ਤੇ ਫਿਰ ਆਪ-ਮੁਹਾਰੇ ਹੀ ਇਹ ਅਨੁਭੂਤੀ ਇਕ ਤੋਲ ਵਿਚ ਵਿਅਕਤ ਹੋ ਜਾਂਦੀ ਹੈ। ਹਾ ਅਜਿਹੇ ਤੋਲ ਤੋਂ ਕਵੀ ਅਚੇਤ ਜਾਂ ਸੁਚੇਤ ਜਾਣੂ ਜ਼ਰੂਰ ਹੁੰਦਾ ਹੈ। ਉਂਜ ਵੀ ਜਦੋਂ ਇਹ ਤੋਲ ਨਿਸ਼ਚਤ ਹੋਏ ਹਨ ਤਾਂ ਪਹਿਲਾਂ ਰਚੀ ਕਵਿਤਾ ਦੇ ਅਧਾਰ 'ਤੇ ਹੀ ਅਗਲੇ ਤੋਲ ਰੂੜ੍ਹੀ-ਬੱਧ ਕੀਤੇ ਗਏ ਹਨ ਨਾ ਕਿ ਕਿਸੇ ਨੇ ਬੈਠ ਕੇ ਪਹਿਲਾਂ ਤੋਲ ਘੜ ਕੇ ਫਿਰ ਕਵੀਆਂ ਵਿਚ ਸਰਕੂਲੇਟ ਕੀਤੇ ਹਨ। ਇਤਨਾ ਵੀ ਹੈ ਕਿ ਕੇਵਲ ਉਹੋ ਤੋਲ ਪ੍ਰਚਲਿਤ ਹੋ ਸਕੇ ਹਨ ਜਿਹੜੇ ਸਹਿਜ ਸੁਭਾਵਿਕ ਮਨੁੱਖ ਦੀ ਸੰਗੀਤ ਬ੍ਰਿਤੀ ਨਾਲ ਮੇਲ ਖਾਂਦੇ ਹਨ। ਛੰਦਾਂ ਵਾਲਿਆਂ ਨੇ

ਤਾਂ ਇਤਨੇ ਛੰਦ ਬਣਾਏ ਹਨ ਕਿ ਗਿਣਤੀ ਨਹੀਂ ਪਰ ਇਹਨਾਂ ਵਿਚੋਂ ਕਿਤਨੇ ਕੁ ਮਕਬੂਲ ਹੋ ਸਕੇ ਹਨ ?

ਬਾਵਾ ਬਲਵੰਤ ਨੇ ਦੋਵੇਂ ਕਿਸਮ ਦੀ ਕਵਿਤਾ ਲਿਖੀ ਹੈ ਲੈਅਪੂਰਣ ਵੀ ਤੇ ਤੁਕਾਂਤ ਪੂਰਣ ਵੀ । ਇਹ ਉਸਦੀਆਂ ਅਨੁਭੂਤੀਆਂ ਦੇ ਅਨੁਕੂਲ ਹੋਇਆ ਹੈ । ਤੁਕਾਂਤ ਪੂਰਣ ਕਵਿਤਾਵਾਂ ਵਿੱਚ ਨਜ਼ਮਾਂ , ਗ਼ਜ਼ਲਾਂ, ਗੀਤ ਅਤੇ ਸੌਨਿਟ ਆਦਿ ਹਨ । ਬਾਵੇ ਦੀਆਂ ਨਜ਼ਮਾਂ ਵਿੱਚ ਉਰਦੂ ਦੀਆਂ ਨਜ਼ਮਾਂ ਵਾਲਾ ਸੰਗੀਤ ਤੇ ਅੰਦਾਜ਼ ਹੈ, ਕਾਰਣ ਇਸਦਾ ਇਹੋ ਹੈ ਕਿ ਉਸ ਬਹੁਤਾ ਉਰਦੂ ਕਵਿਤਾ ਨੂੰ ਹੀ ਪੜ੍ਹਿਆ ਹੈ । ਇਸ ਕਾਰਣ ਉਸ ਦਾ ਇੰਨ੍ਹਾਂ ਉਰਦੂ ਵਿੱਚ ਪ੍ਰਚਲਿਤ ਬਹਿਰਾਂ ਨਾਲ ਰਾਗਾਤਮਕ ਸੰਬੰਧ ਜੁੜ ਗਿਆ ਸੀ ਤੇ ਫਲ ਰੂਪ ਜਦੋਂ ਉਸ ਆਪਣੀ ਅਨੁਭੂਤੀ ਨੂੰ ਜ਼ੁਬਾਨ ਦੇਣੀ ਚਾਹੀ ਤਾਂ ਉਸੇ ਬਹਿਰ ਵਿੱਚ ਹੀ ਦੇ ਸਕਿਆ । ਇਹ ਔਗੁਣ ਨਹੀਂ ਸਿਫਤ ਹੈ, ਇਸ ਨਾਲ ਪੰਜਾਬੀ ਕਵਿਤਾ ਦੇ ਲਹਿਜ਼ੇ ਵਿੱਚ ਇੱਕ ਹੋਰ ਰੰਗ ਦਾ ਵਾਧਾ ਹੋਇਆ ਹੈ । ਇਸ ਪ੍ਰਸੰਗ ਵਿੱਚ ਮਹਾਂਨਾਚ, ਜਵਾਲਾਮੁਖੀ ਤੇ ਬੰਦਰਗਾਹ ਦੀਆਂ ਬਹੁਤ ਸਾਰੀਆਂ ਕਵਿਤਾਵਾਂ ਉਦਾਹਰਣ ਵਜੋਂ ਪੇਸ਼ ਕੀਤੀਆਂ ਜਾ ਸਕਦੀਆਂ ਹਨ ; ਜਿਵੇਂ ਬਾਗੀ, ਦੂਰ ਇੱਕ ਬਹਿਲੀ ਖੜੀ, ਸੁਨਹਿਰੀ ਸ਼ਾਮ, ਖੜਾਵਾਂ ਦੀ ਆਵਾਜ਼, ਤਰੱਕੀ, ਧੂਮਕੇਤੂ, ਮੇਲਾ, ਖਾਕਨਾਏ, ਆਦਿ ।

ਬਾਵਾ ਬਲਵੰਤ ਨੇ ਫ਼ਾਰਸੀ ਦੇ ਕਾਵਿਰੂਪ ਗ਼ਜ਼ਲ ਨੂੰ ਵੀ ਅਪਣਾਇਆ ਹੈ ਪਰ ਗੱਲ ਇੱਥੇ ਵੀ ਰਾਗਾਤਮਕ ਸੰਬੰਧ ਦੀ ਹੈ । ਜਿਸ ਬਹਿਰ ਨਾਲ ਉਸ ਨੇ ਭਾਵੁਕ ਰਿਸ਼ਤਾ (ਫਾਰਸੀ ਤੇ ਉਰਦੂ ਦੀਆ ਗ਼ਜ਼ਲਾਂ ਦੇ ਅਧਿਐਨ ਸਮੇਂ) ਸਥਾਪਿਤ ਕਰ ਲਿਆ ਸੀ ਉਹੋ ਬਹਿਰ ਆਪ ਮੁਹਾਰੇ ਕਈ ਗ਼ਜ਼ਲਾਂ ਵਿੱਚ ਆ ਗਈ ਹੈ । 'ਨੁਕਤਾਚੀਨ' (?) ਭਾਵੇਂ ਇੰਨ੍ਹਾਂ ਗ਼ਜ਼ਲ ਵਿੱਚ ਬਹਿਰਾਂ ਦੇ ਅਧਾਰ 'ਤੇ ਤਕਤੀਹ ਕਰ ਕਰ ਕੇ ਨੁਕਸ ਛਾਂਟਣਗੇ ਤੇ ਕਈ ਉਸਤਾਦ ਗ਼ਜ਼ਲਗੋ (?) ਇਸ 'ਤੇ ਨੱਕ ਵੀ ਚੜ੍ਹਾਉਣਗੇ ਪਰ ਜੇ ਉਪਰੋਕਤ ਵਿਚਾਰ ਦੀ ਰੋਸ਼ਨੀ ਵਿੱਚ ਇੰਨ੍ਹਾਂ ਦੀ ਪਰਖ ਕੀਤੀ ਜਾਏ ਤਾਂ ਉਨ੍ਹਾਂ ਨੂੰ ਇਹ ਸ਼ਿਕਵਾ ਨਹੀਂ ਰਹੇਗਾ । ਉਂਜ ਵੀ ਬਾਵੇ ਦੇ ਸ਼ਬਦਾ ਵਿੱਚ :

ਗ਼ਜ਼ਲ ਦੀ ਜਾਨ ਹੈ ਸੰਕੇਤ ਉਸਦਾ
ਆਲੋਚਕ ਨੂੰ ਧਿਆਨ ਆਏ ਨਾ ਆਏ ।

ਬਹਿਰ ਦਾ ਪੈਮਾਨਾ ਹੀ ਠੀਕ ਹੈ । ਇੰਨ੍ਹਾਂ ਗ਼ਜ਼ਲਾਂ ਵਿੱਚ ਭਾਵਪੂਰਣ ਸੰਕੇਤ ਹਨ ।

ਰੱਖ ਕੇ ਉਸ ਅਨੁਸਾਰ ( ਜੇਕਰ ਉਸ ਬਹਿਰ ਨਾਲ ਕਵੀ ਦੀ ਭਾਵੁਕ ਇਕਸੁਰਤਾ ਨਹੀਂ ) ਗ਼ਜ਼ਲ ਜਾਂ ਕਵਿਤਾ ਲਿਖੀ ਹੀ ਨਹੀਂ ਜਾ ਸਕਦੀ। ਨਾਲੇ ਬਹਿਰਾਂ ਤਾਂ ਸਾਧਨ ਹਨ ਸਾਧਯ ਨਹੀਂ ਤੇ ਫਿਰ ਇਨ੍ਹਾਂ ਮਗਰ ਹੱਥ ਧੋ ਕੇ ਪੈ ਜਾਣ ਦਾ ਵੀ ਕੀ ਅਰਥ ? ਕਵੀ ਮਨ ਜਿਸ ਲੈਅ ਵਿੱਚ ਵਹਿ ਗਿਆ ਸੋ ਵਹਿ ਗਿਆ। ਵੇਖਣਾ ਤਾਂ ਇਹ ਚਾਹੀਦਾ ਹੈ ਕਿ ਕਿਤੇ ਲੈਅ ਦੀ ਹੋਂਦ ਜਾਂ ਅਣਹੋਂਦ ਅਨੁਭੂਤੀ ਦੇ ਰਾਹ ਦਾ ਰੋੜਾ ਤਾਂ ਨਹੀਂ ਬਣਦੀ ? ਜੇ ਅਨੁਭੂਤੀ ਦੀ ਤੀਬਰਤਾ, ਕਾਵਿ ਆਤਮਕਤਾ ਤੇ ਗਹਿਰਾਈ ਕਾਇਮ ਰਹਿ ਜਾਂਦੀ ਹੈ ਤਾਂ ਇਹ ਕੋਈ ਕਾਰਣ ਨਹੀਂ ਕਿ ਅਜਿਹੇ ਬਿਆਨ ਵਿੱਚ ਲੈਅ ਤੇ ਸੰਗੀਤ ਨਾ ਹੋਵੇ।

ਕਵੀ ਅੰਗ੍ਰੇਜ਼ੀ ਬਹਿਰ ਸੌਨਿਟ ਤੋਂ ਪ੍ਰਭਾਵਿਤ ਹੋਇਆ ਹੈ ਤੇ ਉਸ ਸੌਨਿਟ ਦੇ ਜਿਸ ਰੂਪ ਤੋਂ ਪ੍ਰਭਾਵ ਲੈ ਕੇ ਉਸ ਨਾਲ ਮਾਨਸਿਕ ਸਾਂਝ ਸਥਾਪਿਤ ਕੀਤੀ ਹੈ ਉਸ ਨੂੰ ਸਫਲਤਾ ਨਾਲ ਅਨੁਭੂਤੀ ਦੀ ਪੁਸ਼ਾਕ ਵਜੋਂ ਨਿਭਾਇਆ ਹੈ।

ਉਸਨੇ ਕੁਝ ਅਤਿ ਸੁੰਦਰ ਗੀਤ ਲਿਖੇ ਹਨ। ਖਾਸ ਕਰਕੇ 'ਅਮਰ ਗੀਤ' ਵਿੱਚ ਅਜਿਹੇ ਸੁੰਦਰ ਗੀਤ ਹਨ। ਇਨ੍ਹਾਂ ਗੀਤਾਂ ਵਿੱਚ ਵੈਣਿਕਤਾ ਹੈ ਤੇ ਅਤਿ ਸੁੰਦਰ ਸੁਝਾਅ ਪੂਰਣ ਛੋਹਾਂ ਹਨ। ਕਿਧਰੇ ਵਿਚਾਰਾਂ ਦਾ ਭਾਰ ਨਹੀ ਪਾਇਆ ਗਿਆ। ਹੌਲੀਆਂ ਫੁੱਲ ਅਨੁਭੂਤੀਆਂ ਨੂੰ ਜਿਉਂ ਦਾ ਤਿਉਂ ਸੰਗੀਤ ਪੂਰਨ ਭਾਸ਼ਾ ਵਿੱਚ ਜ਼ੁਬਾਨ ਦਿੱਤੀ ਗਈ ਹੈ। 'ਪਿੱਪਲ ਦੀਆਂ ਛਾਵਾਂ', 'ਵਣਜਾਰੇ', 'ਆਸ-ਗੀਤ', 'ਅਧੂਰਾ ਗੀਤ', 'ਤੇਰੇ ਗੀਤ', 'ਮੁਰਲੀ', 'ਅਰਜ਼ੋਈ', 'ਪਰਦੇਸਣ ਕ੍ਰਿਸ਼ਨਾ ਨੂੰ', 'ਦੂਰ ਦੂਰ 'ਤੋਂ', 'ਗੀਤ ਨਾ ਗਾਏ' ਆਦਿ ਬਾਵੇ ਦੇ ਅਤਿ ਸੁੰਦਰ ਗੀਤ ਹਨ।

ਸੰਗੀਤ ਦੇ ਪੱਖੋਂ ਦੂਜੀ ਗੱਲ ਲੈਅ ਦੀ ਹੈ। ਲੈਅ ਉਂਝ ਸੰਗੀਤ ਦਾ ਪਹਿਲਾ ਤੇ ਸ਼ੁੱਧ ਰੂਪ ਹੈ ਤੇ ਕੋਈ ਵੀ ਤੁਕਾਂਤ ਜਾਂ ਛੰਦ-ਬੱਧ ਕਵਿਤਾ ਲੈਅ ਤੋਂ ਬਿਨਾ ਨਹੀਂ ਹੁੰਦੀ ਪਰ ਇਹ ਜ਼ਰੂਰੀ ਨਹੀਂ ਕਿ ਹਰ ਲੈਅ ਪੂਰਣ ਕਵਿਤਾ ਵਿੱਚ ਤੁਕਾਂਤ ਜਾਂ ਛੰਦ ਹੋਵੇ। ਬਾਵੇ ਨੇ ਅਨੁਭੂਤੀ ਦੇ ਅਨਕੂਲ ਜਿੱਥੇ ਛੰਦਾਂ, ਤੁਕਾਂਤਾਂ ਤੇ ਕਈ ਕਾਵਿ ਰੂਪਾਂ ਦੀ ਵਰਤੋਂ ਕੀਤੀ ਹੈ ਉੱਥੇ ਉਸ ਦੀ ਬਹੁਤ ਸਾਰੀ ਰਚਨਾ ਤੁਕਾਂਤ ਰਹਿਤ ਹੈ, ਪਰ ਲੈਅ-ਪੂਰਣ ਹੈ। ਇਸ ਲੈਅ ਦਾ ਵੀ ਇੱਕ ਵਿਸ਼ੇਸ਼ ਨਿਯਮ ਹੁੰਦਾ ਹੈ ਤੇ ਇਸ ਨਿਯਮ ਨੂੰ ਭੰਗ ਕੀਤਿਆਂ ਲੈਅ ਖਤਮ ਹੋ ਜਾਂਦੀ ਹੈ, ਬਿਲਕੁੱਲ ਉਵੇਂ ਜਿਵੇਂ ਤੁਕਾਂਤ ਵਿੱਚੋਂ ਸੰਗੀਤ ਖਤਮ ਹੋ ਜਾਂਦਾ ਹੈ। ਉਦਾਹਰਣ ਵਜੋਂ ਬਾਵੇ ਦੀ ਇਹ

ਕਾਵਿਤਾ ਰੂਪ :

ਇੱਕਯਾਦ ਸੁਦਾਈ ਕਰ ਜਾਏ ।
ਇੱਕ ਸ਼ਾਮ ਸੀ ਉਹ,
ਸੁੰਦਰ ਮਨ ਮੋਹਣੀ ਸ਼ਾਮ ਸੀ ਉਹ
ਬਣ ਜਾਏ ਜਿਵੇਂ ਸੁਪਨੇ ਅੰਦਰ
ਕੋਈ ਮਿਹਰ-ਨਗਰ
ਕੋਈ ਸ੍ਵਾਦ-ਭਵਨ
ਆਨੰਦ-ਨਿਕੇਤਨ ਆਸਾਂ ਦਾ
ਐਸੀ ਅਤਿ ਸੋਹਣੀ ਸ਼ਾਮ ਸੀ ਉਹ
ਜਦ ਉਹ ਆਏ
ਉਹ ਯਾਦ ਸੁਦਾਈ ਕਰ ਜਾਏ ।

ਦੇਖਿਆ ਜਾਵੇ ਤਾਂ ਇਹਨਾਂ ਸਾਰੀਆਂ ਤੁਕਾਂ ਦਾ ਤੁਕਾਂਤ ਨਹੀਂ ਮਿਲਦਾ ਪਰ ਫੇਰ ਵੀ ਇਹ ਲੈਅ ਪੂਰਣ ਹਨ । ਜਿਸ ਰੂਪ ਵਿੱਚ ਲਿਖੀਆਂ ਗਈਆਂ ਹਨ ਉਸੇ ਰੂਪ ਵਿੱਚ ਸੰਗੀਤ ਦਾ ਇੱਕ ਵਿਸ਼ੇਸ਼ ਪੈਟਰਨ ਬਣਾਉਂਦੀਆਂ ਹਨ . ਜੇ ਇੰਨ੍ਹਾਂ ਦੀ ਇਸ ਤਰਤੀਬ ਨੂੰ ਭੰਗ ਕਰ ਦਿੱਤਾ ਜਾਵੇ ਤਾਂ ਇਹਨਾਂ ਦੀ ਲੈਅ ਵਿੱਚ ਫਰਕ ਆ ਜਾਵੇਗਾ—ਜਿਵੇਂ :

ਇੱਕ ਯਾਦ ਸੁਦਾਈ ਕਰ ਜਾਏ
ਇੱਕ ਸ਼ਾਮ ਸੀ ਉਹ, ਸੁੰਦਰ ਮਨਮੋਹਣੀ
ਸ਼ਾਮ ਸੀ ਉਹ
ਬਣ ਜਾਏ ਜਿਵੇਂ
ਸੁਪਨੇ ਅੰਦਰ ਕੋਈ ਮਿਹਰ—ਨਗਰ
ਕੋਈ ਸ੍ਵਾਦ-ਭਵਨ, ਆਨੰਦ-ਨਿਕੇਤਨ ਆਸਾਂ ਦਾ
ਐਸੀ ਅਤਿ ਸੋਹਣੀ ਸ਼ਾਮ ਸੀ ਉਹ, ਜਦ ਉਹ ਆਏ
ਉਹ ਯਾਦ ਸੁਦਾਈ ਕਰ ਜਾਏ ।

ਉਪਰੋਕਤ ਸਤਰਾਂ ਵਿੱਚ ਕਿਸੇ ਨਵੇਂ ਸ਼ਬਦ ਦਾ ਵਾਧਾ ਨਹੀਂ ਕੀਤਾ ਗਿਆ ਕੇਵਲ ਤਰਤੀਬ ਵਿੱਚ ਫਰਕ ਪਾਇਆ ਹੈ । ਏਸ ਤਰਤੀਬ ਵਿੱਚ ਪੂਰੀਆਂ ਤੁਕਾਂ (ਤੋੜ ਕੇ

ਨਹੀਂ ਕਿਉਂਕਿ ਤੋੜ ਕੇ ਉਚਾਰੀਆਂ ਜਾਣ ਤਾਂ ਪਹਿਲਾਂ ਵਾਲੀ ਲੈਅ ਬਣ ਜਾਏਗੀ) ਉਚਾਰੀਆਂ ਜਾਣ ਤਾਂ ਇਹ ਕਵਿਤਾ ਵਿਚਲੀ ਲੈਅ ਘਟ ਜਾਏਗੀ। ਇਸੇ ਤਰ੍ਹਾਂ ਹੇਠ ਲਿਖੀ ਕਵਿਤਾ ਦਾ ਸੰਗੀਤ ਦੇਖੋ :

ਖੇਤ ਤੇਰੇ ਹੋਣ ਵਾਲੇ ਅਧੀਨ
ਦੇਸ ਤੇਰਾ ਹੋਣ ਵਾਲਾ ਏ ਗ਼ੁਲਾਮ
ਜਾਗ ਜੀਵਨ ਦੀ ਕਲਾ ਦੇ ਇੰਤਕਾਮ !
ਕਰਲਿਆ ਤੂੰ ਆਤਮਾ ਦੀ ਗੋਦ ਵਿੱਚ ਕਾਫ਼ੀ ਆਰਾਮ,
ਖ਼ੂਨ ਦੀ ਹਰਕਤ 'ਚ ਕਿਧਰੇ ਬੈਠ ਨਾ ਜਾਏ ਹਰਾਮ।
ਔਣ ਵਾਲੀ ਏ ਤੇਰੇ ਪਰਬਤ 'ਤੇ ਸ਼ਾਮ
ਦੁਸ਼ਮਨਾ ਦੇ ਝੰਡਿਆਂ ਦੀ, ਨੇਜ਼ਿਆਂ ਦੀ, ਫ਼ੌਜ ਦੀ ;
ਆ ਰਹੀ ਏ ਇੱਕ ਗ਼ੁਲਾਮੀ ਦੀ ਭਿਆਨਕ ਕਾਲੀ ਰਾਤ,
ਜਾਗ ਮੇਰੇ ਸੋਮਨਾਥ !
ਹੋ ਰਿਹਾ ਸਾਗਰ 'ਤੇ ਕਬਜ਼ਾ ਲਾਲਚੀ ਤੂਫ਼ਾਨ ਦਾ,
ਕੌਮ ਨੂੰ ਖ਼ਤਰਾ ਏ ਆਪਣੀ ਜਾਨ ਦਾ,
ਚਮਕ ਉੱਠ ਹੇ ਰੌਸ਼ਨੀ ਕਲਿਆਣ ਦੀ
ਜੋਸ਼ ਖਾ, ਹੇ ਜ਼ਿੰਦਗਾਨੀ ਦੇ ਲਹੂ,
ਜਾਗ ਰੂਹ।

ਇਸ ਕਵਿਤਾ ਵਿੱਚ ਕਈ ਥਾਵਾਂ 'ਤੇ ਤੁਕਾਂਤ ਵੀ ਮਿਲਦਾ ਹੈ ਪਰ ਤੁਕਾਂਤ ਭੰਗ ਵੀ ਹੈ। ਜਿਨ੍ਹਾਂ ਤੁਕਾਂ ਦਾ ਤੁਕਾਂਤ ਮਿਲਦਾ ਵੀ ਹੈ ਉਹ ਵਜ਼ਨ ਵਿੱਚ ਭਾਵੇਂ ਇੱਕੋ ਜਿਹੀਆਂ ਨਹੀਂ ਪਰ ਤਰਤੀਬ ਤੇ ਅੰਤਲੀ ਸੁਰਇੱਕਤਾ ਕਾਰਣ ਕਵਿਤਾ ਵਿੱਚ ਇੱਕ ਵਿਸ਼ੇਸ਼ ਕਿਸਮ ਦਾ ਸੰਗੀਤ ਪੈਦਾ ਹੋ ਗਿਆ ਹੈ।

ਬਾਵੇ ਦੀ ਕਵਿਤਾ ਦੀ ਸਿਫ਼ਤ ਹੈ ਕਿ ਉਸ ਨੇ ਇੱਕੋ ਸਮੇਂ ਦੋਵੇਂ ਪੈਟਰਨ (ਲੈਅ ਤੇ ਤੁਕਾਂਤ ਦਾ) ਨਿਭਾਏ ਹਨ। ਉਸ ਦੀ ਕਵਿਤਾ ਵਿਚਲੀਆਂ ਸਤਰਾਂ ਦੀ ਰੂਹ ਲੈਅ-ਪੂਰਣ ਹੈ ਤੇ ਪਿੰਡੇ 'ਤੇ ਤੁਕਾਂਤ ਦੀ ਵੀ ਪੁੱਠ ਹੈ। ਸਿੱਟੇ ਵਜੋਂ ਇਨ੍ਹਾਂ ਦੋਵੇਂ ਵਿਧਾਨਾਂ ਵਿੱਚ ਨਵੀਨਤਾ ਆ ਗਈ ਹੈ। ਉਸ ਦੀਆਂ ਤੁਕਬੰਦੀ ਵਾਲੀਆਂ ਕਵਿਤਾਵਾਂ ਹੋਰਨਾਂ ਕਵੀਆਂ ਦੀਆਂ ਕਵਿਤਾਵਾਂ ਨਾਲੋਂ ਵੱਖਰਾ ਖਾਸਾ

ਰਖਦੀਆਂ ਹਨ ਅਤੇ ਉਸ ਦੀਆ ਤੁਕਾਂਤ ਰਹਿਤ ਪਰ ਲੈਅ ਪੂਰਣ ਕਵਿਤਾਵਾਂ ਦੂਜੀਆਂ ਲੈਅ ਪੂਰਣ ਤੁਕਾਂਤ ਰਹਿਤ ਕਵਿਤਾਵਾਂ ਨਾਲੋਂ ਵੱਖਰਾ ਖਾਸਾ ਰਖਦੀਆਂ ਹਨ। ਤੁਕ ਵਿਚ ਕਿਥੋਂ ਲੈਅ ਦਾ ਪੈਟਰਨ ਸ਼ੁਰੂ ਹੁੰਦਾ ਹੈ ਤੇ ਕਿਥੋਂ ਤੁਕਾਂਤ ਦਾ, ਇਹ ਨਿਰਣਾ ਕਰਨਾ ਔਖਾ ਹੈ ਪਰ ਇਸ ਦਾ ਇਹ ਅਰਥ ਕਦਾਚਿਤ ਨਹੀਂ ਕਿ ਇਨ੍ਹਾਂ ਵਿਚ ਸੰਗੀਤ ਨਹੀਂ ਸਗੋਂ ਇਹ ਹੈ ਕਿ ਬਾਵੇ ਨੇ ਲੈਅ ਤੇ ਸੰਗੀਤ ਨੂੰ ਅਨੁਭੂਤੀ ਦੇ ਸੁਭਾਅ ਉਤੇ ਨਹੀਂ ਠੋਸਿਆ ਸਗੋਂ ਅਨੁਭੂਤੀ ਅਨੁਸਾਰ ਹੀ ਉਸ ਵਿਚ ਸੰਗੀਤ ਪੈਦਾ ਕੀਤਾ ਹੈ। ਅਨੁਭੂਤੀ ਦੇ ਵੱਖ ਵੱਖ ਰੰਗਾਂ ਨੂੰ ਵੱਖ ਵੱਖ ਵਿਧਾਨਾਂ ਵਿਚ ਉਸ ਨਿਭਾਇਆ ਹੈ ਤੇ ਇਹ ਨਿਭਾਅ ਵੀ ਇਕ ਨਵਾਂ ਪੈਟਰਨ ਬਣ ਗਿਆ ਹੈ। ਇਹੋ ਬਾਵੇ ਦੀ ਕਵਿਤਾ ਦੀ ਸਿਫਤ ਹੈ।

— — —

## ਸ਼ੈਲੀ

ਸਾਧਾਰਣ ਸ਼ਬਦਾਂ ਵਿੱਚ ਸ਼ੈਲੀ ਦਾ ਭਾਵ ਲਿਖਣ ਦੇ ਅੰਦਾਜ਼ ਤੋਂ ਹੀ ਹੁੰਦਾ ਹੈ। ਇਸ ਅੰਦਾਜ਼ ਦੇ ਕੋਈ ਸੀਮਿਤ ਅਰਥ ਨਹੀਂ ਸਗੋਂ ਇਸ ਵਿੱਚ ਬਹੁਤ ਸਾਰੀਆਂ ਗੱਲਾਂ ਸਮਿਲਿਤ ਹਨ। ਕਵੀ ਦਾ ਪ੍ਰਗਟਾ ਪ੍ਰਤਿ ਵਤੀਰਾ (ਬੌਧਿਤ ਜਾਂ ਭਾਵੁਕ) ਸ਼ਬਦ ਤਰਤੀਬ, ਸ਼ਬਦਾਵਲੀ ਤੇ ਸ਼ਬਦ ਪ੍ਰਯੋਗ, ਭਾਵਨੁਕੂਲਤਾ ਤੇ ਮੌਲਿਕਤਾ ਆਦਿ ਗੱਲਾਂ ਦਾ ਸੰਬੰਧ ਸ਼ੈਲੀ ਨਾਲ ਹੀ ਹੈ। ਮਾਨਸਿਕ ਬਣਤਰ ਦੀ ਭਿੰਨਤਾ ਅਤੇ ਇੱਕ ਮਨੁੱਖ ਦੇ ਦੂਜੇ ਮਨੁੱਖ ਤੋਂ ਵੱਖਰੇ ਹੋਣ ਕਾਰਨ ਲਿਖਣ ਦੇ ਅੰਦਾਜ਼ ਵਿੱਚ ਵੀ ਵਿਲੱਖਣਤਾ ਹੁੰਦੀ ਹੈ। ਇਸ ਦਾ ਅਰਥ ਇਹ ਨਹੀਂ ਕਿ ਇਹਨਾਂ ਲਿਖਣ ਢੰਗਾਂ ਵਿੱਚ ਕੋਈ ਸਾਂਝ ਹੀ ਨਹੀਂ ਹੁੰਦੀ। ਅਜਿਹਾ ਹੋਵੇ ਤਾਂ ਪਾਠਕ ਤੱਕ (ਕਿਉਂਕਿ ਉਹ ਵੀ ਵੱਖਰੀ ਮਾਨਸਿਕ ਬਣਤਰ ਰਖਦਾ ਹੈ) ਕਵੀ ਦੇ ਭਾਵਾਂ ਦਾ ਪ੍ਰੇਸ਼ਣ ਹੋ ਹੀ ਨਾ ਸਕੇ। ਪਰ ਕਿਉਂਕਿ ਮਨੁੱਖ ਵਿੱਚ ਇਹ ਵੱਖਰਾਪਣ ਹੁੰਦੇ ਹੋਏ ਵੀ ਇੱਕ ਅਤਿ ਨੇੜਤਾ ਹੈ, ਇਸੇ ਤਰ੍ਹਾਂ ਸ਼ੈਲੀ ਇੱਕ ਦੂਜੇ ਤੋਂ ਵੱਖਰੀ ਹੁੰਦੀ ਹੋਈ ਵੀ ਬਹੁਤ ਕੁਝ ਸਾਂਵਾਂ ਰਖਦੀ ਹੈ। ਸ਼ਾਇਦ ਇਸੇ ਸਾਵੇਂਪਣ ਦੇ ਆਧਾਰ 'ਤੇ ਹੀ ਆਲੋਚਕਾਂ ਨੇ ਸ਼ੈਲੀ ਦੇ ਕੁਝ ਗੁਣ ਨਿਸਚਿਤ ਕੀਤੇ ਹਨ (ਜਿਨ੍ਹਾਂ ਦਾ ਜ਼ਿਕਰ ਅਸੀਂ ਉਪਰ ਕਰ ਆਏ ਹਾਂ)। ਸੋ ਨਿਰਸੰਦੇਹ ਸ਼ੈਲੀ 'ਨਿੱਜੀ ਬਿਆਨ ਢੰਗ' ਹੈ ਪਰ ਇਸਦਾ ਇਹ ਭਾਵ ਕਦਾਚਿਤ ਨਹੀਂ ਕਿ ਇਹ ਇਤਨਾ ਨਿੱਜੀ ਹੋ ਜਾਵੇ ਕਿ ਦੂਜਿਆਂ ਦੇ ਸਮਝ ਵਿੱਚ ਕੁਝ ਨਾ ਆਵੇ। ਭਾਵਾਂ ਦੀ ਪ੍ਰੇਸ਼ਣੀਅਤਾ ਮੁੱਖ ਸ਼ਰਤ ਹੈ। ਜੋ ਕਵੀ ਇਸ ਤੋਂ ਅਸਮਰਥ ਹੈ ਉਹ ਭਲੇ ਹੀ 'ਠੋਸ ਕਵਿਤਾ', 'ਤਰਲ ਕਵਿਤਾ' ਜਾਂ 'ਅਕਵਿਤਾ' ਲਿਖ ਕੇ ਨਵੇਂ ਬਿਆਨ ਢੰਗ ਸਥਾਪਿਤ ਕਰਨ ਦਾ ਯਤਨ ਕਰੇ ਪਰ ਉਹ ਕਵੀ ਨਹੀਂ। ਜੋ ਕਵੀ ਹੈ ਉਹ ਕਵਿਤਾ ਹੀ ਲਿਖੇਗਾ 'ਆ–ਕਵਿਤਾ' ਨਹੀਂ ਤੇ ਇਹ ਵੀ ਉਤਨਾ ਹੀ ਸੱਚ ਹੈ ਕਿ ਜੋ ਸੱਚ ਮੁੱਚ ਕਵੀ ਹੈ ਤੇ ਜਿਸ ਕੋਲ ਕਹਿਣ ਨੂੰ ਕੁਝ ਹੈ ਉਸ ਦਾ ਇੱਕ ਵਿਸ਼ੇਸ਼ ਲਿਖਣ ਢੰਗ ਅਵੱਸ਼ ਹੋਵੇਗਾ।

ਜਿੱਥੋਂ ਤੱਕ ਬਾਵੇ ਦੇ ਇੱਕ ਸ਼ੈਲੀਕਾਰ ਹੋਣ ਦਾ ਸੰਬੰਧ ਹੈ ਇਸ 'ਤੇ ਕਿੰਤੂ

ਨਹੀਂ ਕੀਤਾ ਜਾ ਸਕਦਾ। ਜਿਵੇਂ ਪੂਰਨ ਸਿੰਘ, ਮੋਹਨ ਸਿੰਘ ਤੇ ਅੰਮ੍ਰਿਤਾ ਪ੍ਰੀਤਮ ਅਤੇ ਸਫ਼ੀਰ ਆਦਿ ਦੇ ਆਪਣੇ ਆਪਣੇ ਲਿਖਣ ਢੰਗ ਹਨ ਤਿਵੇਂ ਬਾਵੇ ਦਾ ਆਪਣਾ ਅੰਦਾਜ਼ ਹੈ ਜੋ ਉਸ ਦਾ ਨਿੱਜੀ ਹੈ ਤੇ ਜਿਸ ਨੂੰ ਉਸ ਨੇ ਮਿਹਨਤ ਤੇ ਸਿਦਕ ਨਾਲ ਅਪਣਾਇਆ ਹੈ।

ਬਾਵੇ ਦਾ ਆਪਣੇ ਅਨੁਭਵ ਨੂੰ ਪ੍ਰਗਟਾਅ ਦੇਣ ਦਾ ਵਰਤਾਰਾ ਪ੍ਰਮੁੱਖ ਰੂਪ ਵਿੱਚ ਬੌਧਿਕ ਹੈ ਤੇ ਭਾਵੁਕ ਵੀ। ਉਪ-ਭਾਵੁਕ ਕਿਧਰੇ ਵੀ ਨਹੀਂ। ਬੌਧਿਕਤਾ ਤੋਂ ਭਾਵ ਇਹ ਬਿਲਕੁਲ ਨਹੀਂ ਕਿ ਉਹ ਦਾਰਸ਼ਨਿਕ ਪੱਧਰ ਤੇ ਬਹਿਸਾਂ ਕਰਦਾ ਹੈ। ਹਾਂ ਇਤਨਾ ਜ਼ਰੂਰ ਹੈ ਕਿ ਉਹ ਇੱਕ ਦਰਸ਼ਨ ਨੂੰ ਪ੍ਰਗਟਾਉਂਦਾ ਹੈ ਪਰ ਜਜ਼ਬੇ ਦੀ ਪੁੱਠ ਚਾੜ੍ਹ ਕੇ। ਇਸ ਬੌਧਿਕਤਾ ਦਾ ਇੱਕ ਵਿਸ਼ੇਸ਼ ਅਸਰ ਉਸ ਦੇ ਬਿਆਨ ’ਤੇ ਇਹ ਪਿਆ ਹੈ ਕਿ ਉਸ ਦੇ ਬਿਆਨ ਵਿੱਚ ਇੱਕ ਠਰੰਮਾ ਆ ਗਿਆ ਹੈ। ਉਸ ਦੇ ਅੰਦਰ ਅਥਾਹ ਅੱਗ ਹੈ ਤੇ ਇਹ ਬੌਧਿਕਤਾ ਉਸ ਅੱਗ ਨੂੰ ਨਿਅੰਤ੍ਰਣ ਵਿਚ ਰਖਦੀ ਹੈ। ਇਸ ਦਾ ਭਾਵ ਇਹ ਵੀ ਨਹੀਂ ਕਿ ਉਸ ਦੀ ਇਸ ਅੱਗ ਨੂੰ ਉਸ ਦੀ ਬੌਧਿਕਤਾ ਨੇ ਸੀਮਿਤ ਕਰ ਦਿੱਤਾ ਹੈ ਸਗੋਂ ਇਹ ਹੈ ਕਿ ਇਸ ਵਿੱਚ ਨਿਅੰਤ੍ਰਣ ਕਾਰਣ ਤੀਬਰਤਾ ਆ ਗਈ ਹੈ, ਇਹ ਖਿੰਡੀ ਨਹੀਂ। ਮਿਸਾਲ ਦੇ ਤੌਰ ’ਤੇ ‘ਜਵਾਲਾ ਮੁਖੀ’ ਦੀਆਂ ਕੁਝ ਕਵਿਤਾਵਾਂ ਪੇਸ਼ ਕੀਤੀਆਂ ਜਾ ਸਕਦੀਆਂ ਹਨ ‘ਹਰਾਮੀ’. ‘ਨੌਕਰ’ ਤੇ ‘ਵੇਸਵਾ’, ਆਦਿ ਕਵਿਤਾਵਾਂ ਵਿੱਚ ਜਿਸ ਸ਼ਕਤੀ ਨਾਲ ਉਹ ਭੈੜੇ ਸਮਾਜਿਕ ਵਰਤਾਰਿਆਂ ਰਿਸ਼ਤਿਆਂ ਤੇ ਨਿਯਮਾਂ ਉੱਤੇ ਵਰ੍ਹਿਆ ਹੈ ਜੇ ਬੌਧਿਕਤਾ ਤੋਂ ਕੰਮ ਨਾ ਲੈਂਦਾ ਤਾਂ ਉਸ ਦਾ ਇਹ ਬਿਆਨ ਨਿਸਚੇ ਹੀ ਉਪ-ਭਾਵੁਕ ਹੋ ਜਾਣਾ ਸੀ ਤੇ ਪਾਠਕ ਦੇ ਪੱਲੇ ਜਾਂ ਤਾਂ ਬਾਵੇ ਦਾ ਨਿੱਜੀ ਦੁੱਖ ਪੈਣਾ ਸੀ ਤੇ ਜਾਂ ਹਰਾਮੀ ਨੌਕਰ ਜਾਂ ਵੇਸਵਾ ਨਾਲ ਹੰਝੂ-ਕੇਰ-ਉਪਭਾਵੁਕ ਹਮਦਰਦੀ। ਪਰ ਅਸੀਂ ਦੇਖਦੇ ਹਾਂ ਕਿ ਬਾਵਾ ਕਿਵੇਂ ਦਲੀਲ ਤੋਂ ਕੰਮ ਲੈਂਦਾ ਹੈ ਅਤੇ ਬਿਆਨ ਉੱਤੇ ਬੌਧਿਕਤਾ ਦਾ ਨਿਅੰਤ੍ਰਣ ਲਾਕੇ ਉਸ ਨੂੰ ਇਸ ਹੱਦ ਤੱਕ ਤਿੱਖਾ ਕਰਦਾ ਹੈ ਕਿ ਅਸੀਂ ਭਾਵੁਕ ਤੌਰ ’ਤੇ ਤਾਂ ਨੌਕਰ, ਹਰਾਮੀ ਅਤੇ ਵੇਸਵਾ ਆਦਿ ਨਾਲ ਅਤਿ ਨੇੜਦਾ ਰਿਸ਼ਤਾ ਸਥਾਪਿਤ ਕਰਦੇ ਹਾ ਤੇ ਨਾਲ ਹੀ ਕੁਝ ਕਰਨ ਲਈ ਵੀ ਸਾਡੇ ਵਿੱਚ ਮੱਚ ਉਠਦਾ ਹੈ। ਇਸੇ ਵਰਤਾਰੇ ਕਾਰਨ ਉਹ ਸਮਾਜ

ਦਾ ਸ਼ਿਕਾਰ ਪਾਤਰ ਵੀ ਦੂਜਿਆਂ ਦੇ ਤਰਸ ਦੇ ਪਾਤਰ ਨਹੀਂ ਬਣੇ ਸਗੋਂ ਉਹਨਾਂ ਦੇ ਡੋਲਿਆਂ ਵਿਚ ਵੀ ਹਰਕਤ ਹੈ। ਕਿਹਾ ਜਾ ਸਕਦਾ ਹੈ ਕਿ ਉਸ ਦਾ ਬੌਧਿਕ ਵਰਤਾਰਾ ਉਸ ਦੀ ਉਪ-ਭਾਵੁਕਤਾ ਉੱਤੇ ਚੈਕ ਰਖਦਾ ਹੈ ਤੇ ਉਹ ਇੱਕ ਨਿੱਗਰ ਪ੍ਰੇਰਣਾ (ਜੋ ਦਿਲ ਤੇ ਦਿਮਾਗ ਦੋਹਾਂ ਨੂੰ ਹਲੂਣਦੀ ਹੈ) ਦੇ ਸਕਣ ਦੇ ਸਮਰੱਥ ਹੁੰਦਾ ਹੈ।

ਕਿਧਰੇ ਕਿਧਰੇ ਉਸ ਦਾ ਵਰਤਾਰਾ ਭਾਵੁਕ ਹੈ। ਖਾਸ ਕਰਕੇ ਉਸ ਦੀਆਂ ਪਿਆਰ ਦੇ ਵਿਸ਼ੇ ਨਾਲ ਸੰਬੰਧਿਤ ਕਵਿਤਾਵਾਂ ਵਿੱਚ ਅਤੇ ਇਹ ਵੀ ਸਾਰੀਆਂ ਪਿਆਰ-ਕਵਿਤਾਵਾਂ ਵਿਚ ਨਹੀਂ ਸਗੋਂ ਕੁਝ ਇੱਕ ਉਹਨਾਂ ਵਿਚ ਜਿਨ੍ਹਾਂ ਵਿੱਚ ਉਸ ਨੇ ਨਿੱਜੀ ਪ੍ਰੀਤ ਦੇ ਉਹਨਾਂ ਪਲਾਂ ਨੂੰ ਜ਼ੁਬਾਨ ਦਿੱਤੀ ਹੈ ਜਿਹੜੇ ਆਪਣੇ ਖਾਸੇ ਵਜੋਂ ਜਾਨ-ਲੇਵਾ ਹੁੰਦੇ ਹਨ। ਸਾਧਾਰਣ ਵਸਲ ਤੇ ਵਿਛੋੜੇ ਦੇ ਗੀਤ ਗਾਉਣ ਸਮੇਂ ਉਸ ਨੇ ਆਪਣੀ ਭਾਵੁਕਤਾ ਨੂੰ ਕੁਝ ਕੁਝ ਬੁੱਧੀ ਦੇ ਅਧੀਨ ਕਰਕੇ ਪ੍ਰਗਟਾਇਆ ਹੈ ਪਰ ਜਿੱਥੇ ਇਸ ਵਿਛੋੜੇ ਨੇ ਆਪਣੀ ਆਖਰੀ ਸੀਮਾ ਪਾਰ ਕਰਕੇ 'ਤੋੜ-ਵਿਛੋੜੇ' ਦੀ ਅਵਸਥਾ ਅਖਤਿਆਰ ਕੀਤੀ ਹੈ ਤੇ ਕਵੀ ਦੀ ਝੋਲੀ ਨਿਰਾਸਤਾ ਨਾਲ ਭਰ ਦਿੱਤੀ ਹੈ ਉੱਥੇ ਕਵੀ ਭਾਵੁਕ ਹੋ ਉਠਿਆ ਹੈ। ਬੁੱਧੀ ਦਾ ਦਖਲ ਉੱਥੇ ਨਹੀਂ ਹੋ ਸਕਿਆ—ਉਦਾਹਰਣ ਵਜੋਂ 'ਬੰਦਰਗਾਹ' ਕਵਿਤਾ ਵਿੱਚ ਉਸਦਾ ਬਿਆਨ ਦੇਖੋ :

ਇਹ ਕੌਣ ਬਾਹਰ ਕਰੀ ਜਾ ਰਿਹਾ ਹੈ ਸ਼ਾਮਿਲ ਨੂੰ ?
ਡਬੋਈ ਜਾਂਦਾ ਹੈ ਕਿਸ ਲਈ ਮੇਰੇ ਦਿਲ ਨੂੰ ?
ਨਾ ਕੁਝ ਜ਼ੁਬਾਨ ਤੋਂ ਕਹਿਣਾ, ਨਾ ਕੁਝ ਇਸ਼ਾਰ ਤੋਂ।
ਹਟਾਉਣ ਵਾਲੇ, ਨੇ ਕਿਉਂ ਮੌਨ ਹੀ, ਦੁਆਰੇ ਤੋਂ ?
ਮੈਂ ਚਾਹ ਰਿਹਾ ਹਾਂ ਤੇਰੇ ਸਾਹਮਣੇ ਸਮਾ ਜਾਵਾਂ।
ਮੈਂ ਕਾਸ਼! ਤੇਰੇ ਖ਼ਫ਼ਾ ਹੋਣ 'ਤੇ ਹੀ ਛਾ ਜਾਵਾਂ।
ਕੋਈ ਤਾਂ ਆਖ ਮੇਰੇ ਨਾਚ ਦੀ ਖ਼ਤਾ ਕੀ ਏ ?
ਤੂ ਆਪ ਕਹਿਦੇ ਮੇਰੇ ਸ਼ੌਕ ਦਾ ਉਪਾ ਕੀ ਏ।

ਜਹਾਜ਼ ਵਾਲਿਓ, ਠਹਿਰੋ ਤਿਆਰ ਹਾਂ ਮੈਂ ਵੀ ;
ਜਹਾਜ਼ ਵਾਲਿਓ, ਯਾਰੋ, ਫੜੋ ਮੇਰੀ ਗਠੜੀ।

ਜਹਾਜ਼ ਵਾਲਿਓ, ਠਹਿਰੋ ਕਿ ਰੋ ਰਿਹਾ ਹਾਂ ਮੈਂ।
ਨਜ਼ਰ ਦੀ ਜੋਤ ਨੂੰ ਪਾਣੀ 'ਚ ਬੋ ਰਿਹਾ ਹਾਂ ਮੈਂ।
ਜਹਾਜ਼ ਵਾਲਿਓ, ਰੋਕੋ ਕਿ ਆ ਰਿਹਾ ਹਾਂ ਮੈਂ,
ਮਹਾਂ ਅਨੂਪ ਕਿਨਾਰੇ ਨੂੰ ਜਾ ਰਿਹਾ ਹਾਂ ਮੈਂ।

ਜਹਾਜ ਵਾਲੇ, ਸਦਾ ਖ਼ੈਰ ਬਾਦਬਾਨਾਂ ਦੀ।
ਜਹਾਜ਼ ਵਾਲੇ, ਸਦਾ ਜੈ ਤੇਰੇ ਨਿਸ਼ਾਨਾਂ ਦੀ।
ਤੂੰ ਆਪਣੇ ਮੋਨ ਸਿਪਾਹੀਆਂ ਦੇ ਦਿਲ 'ਚ ਦਰਦ ਜਗਾ।
ਤੂੰ ਕਹਿਦੇ, ਕਹਿਦੇ ਕਿ ਹੈ ਸੁਪਨ-ਕਾਰ ਸਭ ਤੋਂ ਜੁਦਾ।

ਜਹਾਜ਼ ਚੀਰ ਗਿਆ ਦਿਵਸ–ਕਾਲ–ਪਾਣੀ ਨੂੰ,
ਖਾਮੋਸ਼ ਜਾਦੂਓ ਰੋੜ੍ਹੋ ਮੇਰੀ ਜੁਆਨੀ ਨੂੰ।

ਸ਼ੈਲੀ ਦੇ ਸੰਬੰਧ ਵਿਚ ਅਗਲੀ ਗੱਲ ਸ਼ਬਦ ਤਰਤੀਬ, ਸ਼ਬਦਾਵਲੀ ਤੇ ਸ਼ਬਦ ਪ੍ਰਯੋਗ ਦੀ ਹੈ। ਜਿੱਥੋਂ ਤੱਕ ਸ਼ਬਦ ਪ੍ਰਯੋਗ ਦਾ ਪ੍ਰਸ਼ਨ ਹੈ ਉਹਨਾਂ ਨੂੰ ਸੁਝਾਅ ਪੂਰਣ ਤੇ ਸੰਕੇਤਮਈ ਅਰਥਾਂ ਵਿਚ ਪ੍ਰਯੋਗ ਕਰਨ ਸੰਬੰਧੀ ਅਸੀਂ 'ਰੂਪ' ਵਾਲੇ ਪ੍ਰਸੰਗ ਵਿੱਚ ਚਰਚਾ ਕਰ ਆਏ ਹਾਂ। ਇੱਥੇ ਅਸਾਂ ਸ਼ਬਦ-ਤਰਤੀਬ ਤੇ ਸ਼ਬਦਾਵਲੀ ਸੰਬੰਧੀ ਵਿਚਾਰ ਕਰਨਾ ਹੈ। ਜਿੱਥੋਂ ਤੱਕ ਸ਼ਬਦ ਤਰਤੀਬ ਦਾ ਸੰਬੰਧ ਹੈ ਉਸ ਸੰਬੰਧੀ ਆਖਣ ਵਾਲੀ ਗੱਲ ਇਹ ਹੈ ਕਿ ਬਾਵੇ ਵਿੱਚ ਸੰਯਮ ਦੀ ਬ੍ਰਿਤੀ ਹੈ। ਇਸ ਬ੍ਰਿਤੀ ਦਾ ਸ਼ਬਦ ਤਰਤੀਬ 'ਤੇ ਅਸਰ ਇਹ ਪਿਆ ਹੈ ਕਿ ਸ਼ਬਦ ਵਧ ਤੋਂ ਵਧ ਅਰਥ ਪੂਰਣ ਬਣਾਏ ਗਏ ਹਨ। ਕੋਈ ਸ਼ਬਦ ਜਾਂ ਤੁਕ-ਫਾਲਤੂ ਨਹੀਂ ਤੇ articles ਨੂੰ ਕਈ ਥਾਵਾਂ 'ਤੇ ਵਰਤਿਆ ਹੀ ਨਹੀਂ ਗਿਆ ਅਤੇ ਸਮਾਸ-ਸ਼ੈਲੀ ਦਾ ਪ੍ਰਯੋਗ ਕੀਤਾ ਗਿਆ ਹੈ। ਬਾਵੇ ਵਿੱਚ ਵਿਸ਼ੇਸ਼ ਕਰਕੇ ਸਮਾਸ- ਬਨਾਉਣ ਦੀ ਰੁਚੀ ਹੈ। ਇਸ ਦਾ ਅਧਾਰ ਬਾਵੇ ਦਾ ਫਾਰਸੀ ਅਧਿਐਨ ਜਾਪਦਾ ਹੈ। ਫਾਰਸੀ ਵਿੱਚ ਵਿਸ਼ੇਸ਼ਣ ਦੇ ਪ੍ਰਯੋਗ ਦੀ ਵਿਧੀ ਅਤੇ ਸੰਸਕ੍ਰਿਤ ਦੇ ਸੰਯੋਗਾਤਮਕ ਖਾਸੇ ਨੂੰ ਰਲਾ ਕੇ ਬਾਵੇ ਨੇ ਪੰਜਾਬੀ ਵਿੱਚ ਸਮਾਸ-ਸ਼ੈਲੀ ਦਾ ਉਦਘਾਟਨ ਕੀਤਾ ਹੈ। ਇਸ ਦਾ ਅਰਥ ਇਹ ਨਹੀਂ ਕਿ ਉਸ ਨੇ ਫਾਰਸੀ ਅਤੇ ਸੰਸਕ੍ਰਿਤ ਵਿੱਚੋਂ ਨਕਲ ਕੀਤੀ ਹੈ ਸਗੋਂ ਇਹ ਹੈ

ਕਿ ਪਹਿਲਾਂ ਉਹਨਾਂ ਦੋਹਾਂ ਭਾਸ਼ਾਵਾਂ ਦੇ ਇਸ ਖਾਸੇ ਨੂੰ ਆਪਣੇ ਅੰਦਰ ਰਚਾ-ਇਆ ਹੈ ; ਉਪਰੰਤ ਇਸ ਵਿੱਚ ਪੰਜਾਬੀ ਭਾਸ਼ਾ ਦੇ ਆਪਣੇ ਸੁਭਾਅ ਦੇ ਅਨੁਕੂਲ ਤਬਦੀਲੀ ਕਰਕੇ ਇੱਕ ਨਵੀਂ ਕਿਸਮ ਦੀ ਸ਼ਬਦ ਤਰਤੀਬ ਨੂੰ ਜਨਮ ਦਿੱਤਾ ਹੈ। ਉਦਾਹਰਣ ਵਜੋਂ ਇਹ ਸਮਾਸ ਦੇਖੋ ਪੂਰਨ-ਪ੍ਰੇਮ-ਨਿਸ਼ਾਨ, ਅੰਬਰ-ਆਸ-ਕਿਨਾਰੇ, ਨਾਮ-ਵਹੀਣ-ਆਨੰਦ5ਗੁਫਾ, ਅਸਲੇ–ਖੋਜ–ਅਮਿੱਟ–ਕੋਸ਼ਿਸ਼। ਇਸ ਕਿਸਮ ਦੇ ਅਨੇਕਾਂ ਸਮਾਸ ਬਾਵੇ ਦੀ ਕਵਿਤਾ ਵਿੱਚੋਂ ਪਰਾਪਤ ਹਨ। ਵੱਖਰੀ ਸੂਚੀ ਵਿਚ ਦੇਖਿਆਂ ਇਹ ਓਪਰੇ ਤੇ ਉਚੇਚੇ ਯਤਨਾਂ ਨਾਲ ਘੜੇ ਜਾਪਦੇ ਹਨ ਪਰ ਜਦੋਂ ਤੁਕ ਵਿੱਚ ਜੜੇ ਹੋਏ ਦੇਖਦੇ ਹਾਂ ਤਾਂ ਇਹਨਾਂ ਦੀ ਸਿਰਜਣਾ ਆਪਮੁਹਾਰੀ ਹੋਈ ਲਗਦੀ ਹੈ। ਇਸ ਤਰ੍ਹਾਂ ਕਰਨ ਨਾਲ ਜਿੱਥੇ ਬਾਵੇ ਦੀ ਕਵਿਤਾ ਵਿੱਚ ਸੰਯਮ ਆਇਆ ਹੈ ਉੱਥੇ ਭਾਵਾਂ ਦੀ ਗਹਿਰਾਈ ਤੇ ਸੰਘਣਾ ਪਣ ਵੀ ਕਾਇਮ ਰਹਿ ਸਕਿਆ ਹੈ। ਇਹਨਾਂ ਸਮਾਸਾਂ ਨੂੰ ਖੋਲ੍ਹ ਕੇ ਇੰਨ੍ਹਾਂ ਵਿੱਚੋਂ ਅਰਥ ਤੇ ਅਨੁਭਵ ਪ੍ਰਾਪਤ ਕਰਨ ਸਮੇਂ ਪਾਠਕ ਨੂੰ ਇੱਕ ਵਿਸ਼ੇਸ਼ ਸਾਹਿੱਤਕ ਆਨੰਦ ਦੀ ਪ੍ਰਾਪਤੀ ਹੁੰਦੀ ਹੈ। ਵਿਸ਼ੇਸ਼ਣਾ ਦਾ ਪ੍ਰਯੋਗ ਬਾਵੇ ਨੇ ਕਈ ਥਾਵਾਂ ਉੱਤੇ ਫਾਰਸੀ ਭਾਸ਼ਾ ਦੇ ਸੁਭਾਅ ਵਾਂਗ ਕੀਤਾ ਹੈ ਪਰ ਇਸ ਨੂੰ ਪੰਜਾਬੀ ਦੇ ਖਾਸੇ ਵਿਚ ਜ਼ਰੂਰ ਢਾਲਿਆ ਗਿਆ ਹੈ ਜਿਵੇਂ ਆਵਾਜ਼-ਮਿਲਾਪ, ਸਾਜ-ਜੀਵਨ, ਤਕਦੀਰ-ਲੇਖਕ, ਸੋਜ਼-ਜਿਗਰ, ਨੀਂਦ-ਅਚੱਲ ਆਦਿ । ਇਸ ਤਰ੍ਹਾਂ ਕਰਨ ਨਾਲ ਪੰਜਾਬੀ ਭਾਸ਼ਾ ਦੀ ਸਮਰਥਾ ਵਿੱਚ ਗਿਣਨ ਯੋਗ ਵਾਧਾ ਹੋਇਆ ਹੈ। ਬਾਵੇ ਦੀ ਸ਼ਬਦਾਵਲੀ ਵਿੱਚ ਉਰਦੂ ਫਾਰਸੀ ਤੇ ਸੰਸਕ੍ਰਿਤ ਸ਼ਬਦਾਂ ਦੀ ਬਹੁਤਾਤ ਹੈ ਇਹ ਉਸ ਦੀ ਨਿੱਜੀ ਮਜ਼ਬੂਰੀ ਹੈ ਕਿ ਉਸ ਇਹਨਾਂ ਹੀ ਭਾਸ਼ਾਵਾਂ ਦਾ ਜ਼ਿਆਦਾ ਅਧਿਐਨ ਕੀਤਾ ਹੈ ਤੇ ਜਦੋਂ ਵੀ ਉਹ ਆਪਣੀ ਅਨੁਭੂਤੀ ਨੂੰ ਜ਼ੁਬਾਨ ਦਿੰਦਾ ਹੈ ਤਾਂ ਇੱਨ੍ਹਾਂ ਸ਼ਬਦਾਂ ਰਾਹੀਂ ਦੇ ਸਕਦਾ ਹੈ। ਇਹ ਕੋਈ ਮਾੜੀ ਗੱਲ ਨਹੀਂ, ਇਸ ਤਰ੍ਹਾਂ ਪੰਜਾਬੀ ਨੂੰ ਹੋਰ ਸ਼ਬਦ ਮਿਲੇ ਹਨ ਤੇ ਉਂਜ ਵੀ ਦੁਨੀਆਂ ਦੀ ਕਿਸੇ ਵੀ ਭਾਸ਼ਾ ਨੂੰ ਨਿਰੋਲ ਸ਼ੁੱਧ ਨਹੀਂ ਰੱਖਿਆ ਜਾ ਸਕਦਾ। ਉਧਰੋਂ ਉਧਰੀ ਵਾਹ ਪੈਣ 'ਤੇ ਸ਼ਬਦ ਸਾਂਝੇ ਹੋ ਹੀ ਜਾਇਆ ਕਰਦੇ ਹਨ। ਕਈ ਥਾਵਾਂ ਉੱਤੇ ਤਾਂ ਇਹ ਸ਼ਬਦ ਪੰਜਾਬੀ ਮਨਾ ਨੂੰ ਓਪਰੇ ਨਹੀਂ ਲਗਦੇ ਪਰ ਕੁਝ ਸ਼ਬਦ ਅਜਿਹੇ ਵੀ ਹਨ ਜਿੰਨ੍ਹਾਂ ਦਾ ਆਮ ਵਾਹ ਪੰਜਾਬੀ ਮਨਾ ਨਾਲ ਨਹੀਂ । ਉਹ ਕੁਝ ਅੱਖਰਦੇ ਵੀ ਹਨ।

ਉਸ ਦੀ ਭਾਸ਼ਾ ਉਸ ਦੇ ਭਾਵਾ ਦੇ ਅਨੁਕੂਲ ਹੈ। ਅਜੀਂ ਦੇਖਦੇ ਹਾਂ ਕਿ ਮਹਾਂਨਾਚ ਦੀ 'ਬਾਗੀ' ਨਾਂ ਦੀ ਕਵਿਤਾ ਵਿਚ ਅਤੇ ਜਵਾਲਾ ਮੁਖੀ ਦੀਆਂ ਬਹੁਤ ਸਾਰੀਆਂ ਕਵਿਤਾਵਾਂ ਵਿਚ ਭਾਸ਼ਾ ਦੀ ਸੁਰ ਉਹ ਨਹੀਂ ਜੋ 'ਅਮਰ ਗੀਤ' ਦੇ ਗੀਤਾਂ ਦੀ ਭਾਸ਼ਾ ਦੀ ਸੁਰ ਹੈ। ਇਸੇ ਤਰ੍ਹਾਂ 'ਬੰਦਰਗਾਹ' ਦੀਆਂ ਕਵਿਤਾਵਾਂ ਤੇ 'ਸੁਗੰਧ ਸਮੀਰ' ਦੀਆਂ ਕਵਿਤਾਵਾਂ ਦੀ ਭਾਸ਼ਾ ਦੀ ਸੁਰ ਦੂਜੀਆਂ ਨਾਲੋਂ ਵੱਖਰੀ ਹੈ। ਇਸ ਦਾ ਕਾਰਣ ਭਾਸ਼ਾ ਦੇ ਉਸ ਦੇ ਭਾਵਾਂ ਦੇ ਅਨੁਕੂਲ ਹੋਣਾ ਹੀ ਹੈ। ਅਮਰਗੀਤ ਵਿਚਲੇ ਤੇ ਹੋਰ ਗੀਤਾਂ ਦੀ ਭਾਸ਼ਾ ਵਧੇਰੇ ਹੌਲੀ ਫੁੱਲ, ਤਰਲ ਤੇ ਸੰਗੀਤਮਈ ਹੈ। 'ਬਾਗ਼ੀ', 'ਉੱਠ ਦੁਨੀਆਂ ਨੂੰ ਉਲਟਾ ਦੇ', 'ਜਵਾਨਾ', 'ਹਰਾਮੀ', ਭੂਮ-ਕੇਤੂ', 'ਨੌਜਵਾਨ ਨੌਜਵਾਨ ਨੂੰ', 'ਅਨੋਖਾ ਖੁਦਾ', 'ਫੇਰ ਪਾਰੋ ਨੇ ਕਿਹਾ', 'ਸਮਾਜਵਾਦ', 'ਦੁਨੀਆਂ', 'ਕਿਸੇ ਦਿਨ', 'ਮੈਂ ਉਸ ਵੇਲੇ ਵੀ ਆਇਆ' ਅਤੇ 'ਜਹਾਲਤ' ਆਦਿ ਕਵਿਤਾਵਾਂ ਦੀ ਭਾਸ਼ਾ ਓਜਮਈ ਹੈ। ਕਿਉਂ ਜੁ ਇਨ੍ਹਾਂ ਕਵਿਤਾਵਾਂ ਵਿਚ ਕਵੀ ਨੇ ਦੱਬੇ, ਮਿੱਧੇ, ਕੁਚਲੇ ਲੋਕਾਂ ਦੇ ਆਖਿਰ ਕ੍ਰਾਂਤੀ ਵੱਲ ਵਧਣ ਜਾਂ ਕ੍ਰਾਂਤੀ ਦਾ ਸੁਨੇਹਾ ਦੇਣ ਦੀਆਂ ਗੱਲਾਂ ਕੀਤੀਆਂ ਹਨ ਜਿਸ ਕਰਕੇ ਇਨ੍ਹਾਂ ਦੀ ਭਾਸ਼ਾ ਵਿਚ ਓਹੋ ਕ੍ਰਾਂਤੀ ਸੁਰ ਆ ਗਈ ਹੈ। ਇਨ੍ਹਾਂ ਰਚਨਾਵਾਂ ਦੀ ਭਾਸ਼ਾ ਵਿਚ ਸਪਸ਼ਟਤਾ, ਸਾਦਗੀ ਤੇ ਸਿੱਧੀ ਅਪੀਲ ਹੈ। ਇਸੇ ਤਰ੍ਹਾਂ 'ਬੰਦਰਗਾਹ' ਦੀਆਂ ਦਰਸ਼ਨ ਪ੍ਰਧਾਨ ਕਵਿਤਾਵਾਂ ਦੀ ਭਾਸ਼ਾ ਵਿਚ ਵਧੇਰੇ ਠਰੰਮਾਂ ਤੇ ਗੰਭੀਰਤਾ ਹੈ ਤੇ 'ਸੁਗੰਧ ਸਮੀਰ' ਦੀਆਂ ਬਹੁਤ ਸਾਰੀਆਂ ਕਵਿਤਾਵਾਂ ਦੀ ਸੁਰ ਵਧੇਰੇ ਸੁਹਜਾਤਮਕ ਤੇ ਉਸ ਵਿਚਲੇ ਬਿੰਬਾ ਅਤੇ ਸ਼ਬਦਾਂ ਵਿਚ ਅਰਥ-ਅਨਿਸ਼ਚਿਤਤਾ (Ambiguity) ਦਾ ਗੁਣ ਹੈ। ਉਦਾਹਰਣ ਵਜੋਂ ਤਿੰਨੇ ਕਿਸਮ ਦੀ ਭਾਸ਼ਾ ਦਾ ਨਮੂਨਾ ਦੇਖੋ :

**1. ਹੌਲੀ ਫੁੱਲ ਤੇ ਸੰਗੀਤਮਈ ਭਾਸ਼ਾ :**

(ੳ) ਨਾ ਆਏ ਦੂਰਾਂ ਦੇ ਵਣਜਾਰੇ।
ਜੋ ਗੁੱਡੀਆਂ ਦੀਆਂ ਖੇਡਾਂ ਅੰਦਰ
ਦੇਂਦੇ ਰਹੇ ਸਹਾਰੇ।

(ਅ) ਨਾ ਕਰ ਦੇਖ ਕੇ ਬੂਹੇ ਬੰਦ !
ਆਪੇ ਕਦੀ ਨਾ ਲੁਕਣਾ ਚਾਹੇ

ਬੱਦਲਾਂ ਓਹਲੇ ਚੰਦ
ਨਾ ਕਰ ਦੇਖ ਕੇ ਬੂਹੇ ਬੰਦ !

(ੲ) ਜੋ ਗਾਣੇ ਸਨ ਗੀਤ ਨਾ ਗਏ !
ਯਾਦ ਤੇਰੀ ਵਿਚ ਨੀਂਦ ਤਾਂ ਆਈ
ਜੋ ਆਉਣੇ ਸਨ ਸੁਪਨ ਨਾ ਆਏ
ਜੋ ਗਾਣੇ ਸਨ ਗੀਤ ਨਾ ਗਏ ।

2. ਗੰਭੀਰਤਾ ਤੇ ਦਰਸ਼ਨ ਪ੍ਰਧਾਨ ਭਾਸ਼ਾ :

(ੳ) ਮੇਰੀ ਕਲਮ ਨੂੰ, ਹੇ ਊਸ਼ੇ, ਕੋਈ ਨਵੀਂ ਸਵੇਰ ਦੇ !
ਮੇਰੇ ਖਿਆਲ ਜ਼ਰੇ ਜ਼ਰੇ 'ਤੇ ਕਦੀ ਖਲੇਰ ਦੇ !
ਤੇ ਵਿਸ਼ਵ-ਜੋਤ ਦੇ ਖਿਲਾਰ,
ਮੇਟ ਮੇਰੇ ਅੰਧਕਾਰ !
ਹੇ ਊਸ਼ਾ, ਹੇ ਇਨਕਲਾਬਕਾਰ ਬਦਲੀਆਂ ਦੀਆਂ ਮਾਂ,
ਮੈਂ ਫੇਰ ਦੇਵਤਾ ਬਣਾ !

(ਅ) ਜਾਵਣ ਵਾਲੇ ਘਰ ਤੇਰੇ ਤੋਂ ਮੁੜ ਪੱਤਰ ਨਾ ਆਵਣ
ਆਵਣ ਵਾਲੇ ਦੱਸਣ ਕੁਝ ਨਾ, ਮਾਂ ਮਾਂ ਕਰਦੇ ਆਵਣ
ਨੂਰਾਂ ਤੋਂ ਵਧ ਕੇ ਹੈ ਜੋਤੀ ਤੋਂ, 'ਮਾਂ' ਦਾ ਖੂਨ ਸਹਾਰਾ
ਅਤਿ ਭਿਆਨਕ ਇਸ ਸਾਗਰ ਵਿੱਚ ਮਾਂ ਹੈ ਅੰਤ-ਕਿਨਾਰਾ ।
ਮਾਂ-ਪੱਤਣ ਵੱਲ ਵਿਸਤ੍ਰ-ਮੁਹਾਣਾ ਹਰ ਬੇੜੀ ਨੂੰ ਮੋੜੇ
ਫੇਰ ਵੀ 'ਉਹ' ਇਸ ਬੇਦਿਲ ਦਰਵਾਜ਼ੇ ਨੂੰ ਕਿਉਂ ਨਾ ਤੋੜੇ ?
ਮੈਂ ਲੰਘਣਾ ਚਾਹਵਾਂ ਨਾ ਇਸ ਨੂੰ ਕਾਸ਼ ! ਕੋਈ ਪਰ ਲਾਏ ।
ਪਰ, ਹਾਏ ! ਜਿਸ ਪਾਸੇ ਦੇਖਾਂ, ਇਹ ਦਰਵਾਜ਼ਾ ਆਏ ।

3. ਓਜਪੂਰਣ ਭਾਸ਼ਾ

(ੳ) ਮੇਰੇ ਜੀ 'ਚ ਜੋ ਕੁਝ ਵੀ ਆਏ ਕਰਾਂਗਾ ।
ਮੈਂ ਗਮ ਤੇ ਖੁਸ਼ੀ 'ਤੇ ਸਮੁੰਦਰ ਤਰਾਂਗਾ ।
ਗੁਲਾਮੀ ਦੀ ਹਰ ਤਾਰ, ਹਰ ਸਾਜ਼ ਮੁਰਦਾ,
ਗੁਲਾਮੀ ਦਾ ਹਰ ਤਖ਼ਤ, ਹਰ ਤਾਜ ਮੁਰਦਾ ।
ਇਹ ਖੁਦਗਰਜ਼, ਮੰਦੂਰ, ਇਹ ਲੋਭੀ ਦਿਓੜੇ,

ਇਹ ਦੌਲਤ ਦੇ ਪੂਜਕ ਇਹ ਕਾਰੂੰ ਦੇ ਪੋਤੇ।
ਇਹ ਮੱਥੇ ਦੇ ਵੱਟਾਂ ਦੇ ਮੂਸਲ, ਇਹ ਸਾੜੇ,
ਇਹ ਚੜ੍ਹਦੇ ਹੋਏ ਨੱਕ ਤਿੱਖੇ ਕੁਹਾੜੇ।
ਮਸੰਦਾਂ ਦੀ ਮਜਲਸ ਸ਼ਰਾਰਤ ਦੀ ਮਹਿਫ਼ਲ,
ਮੈਂ ਇਨ੍ਹਾਂ ਦੀ ਦੁਨੀਆਂ 'ਚ ਪਾਵਾਂਗਾ ਹਲਚਲ।
ਮੈਂ ਇਨ੍ਹਾਂ ਲਈ ਬਣ ਕੇ ਭੂਚਾਲ ਆਵਾਂ,
ਇਹ ਡਿੱਗਣ ਮੈਂ ਅੰਬਰ ਤੋਂ ਲੱਖ ਬਿਜਲੀ ਪਾਵਾਂ।
ਮੈਂ ਲਾਵਾਂ, ਮੈਂ ਭਾਂਬੜ, ਮੈਂ ਅਣਬੁਝ ਜਵਾਲਾ,
ਮੈਂ ਜ਼ਾਲਮ ਲਈ ਮੌਤ ਵਿਚ ਬੁਝਿਆ ਭਾਲਾ।

**4. ਸੌਂਦਰਯ ਪੂਰਣ ਅਰਥ-ਨਿਸ਼ਚਿਤਤਾ ਦੇ ਗੁਣਾਂ ਵਾਲੀ ਭਾਸ਼ਾ :**

(ੳ) ਬੁਲਾ ਰਹੀ ਏ ਕੋਈ ਅਧਖਿੜੀ ਕਲੀ ਏਦਾਂ,
ਕਿ ਰੁੱਸ ਗਿਆ ਕੋਈ ਦਰਦੀ ਮਨਾਇਆ ਜਾਂਦਾ ਏ।
ਸਮੇਂ ਦੇ ਪੈਰ 'ਚ ਕੰਡਾ ਹੀ ਕੋਈ ਚੁੱਭ ਜਾਂਦਾ,
ਕਿਸੇ ਵੀ ਕੰਮ ਨਾ ਆਏ ਨਿਛੱਤ੍ਰਾ ਦੇ ਕਰੀਰ।
ਕਸ਼ਿਸ਼ ਹੈ ਐਸੀ ਕਿ ਆਦਰਸ਼ ਦੀ ਨੁਹਾਰ 'ਤੇ ਵੀ,
ਖਿਆਲ ਉੱਠਦਾ ਏ ਇਕ ਬਾਦਬਾਨ ਤਾਣਦਿਆਂ।
ਸਫ਼ਰ ਦੇ ਸ਼ੌਕ ਨੂੰ ਚੰਬੇ ਦੀ ਇੱਕ ਕਲੀ ਨੇ ਕਿਹਾ—
"ਉਭਰਦੇ ਸੂਰਜ-ਸਰੂਪਾਂ ਦਾ, ਦੇਖਦਾ ਜਾ ਖਿਲਾਰ।"
ਨਜ਼ਰ ਦੀ ਠੰਡ ਤੇ ਮਨ ਦੀ ਖੁਸ਼ੀ ਦੇ ਸੁਹਲ-ਕੰਵਲ
ਤੇਰਾ ਸ਼ਿੰਗਾਰ ਕਹੋ, ਬੂਕਾ-ਮੋਤੀਆਂ ਦੀ ਸਵੇਰ
ਤੇਰੀ ਸੁਗੰਧ ਫੈਲਾਏ ਬਦਲ ਬਦਲ ਕੇ ਸਮੀਰ।
ਜਗੇ ਜਗੇ ਮੇਰੀ ਚੰਬੇ ਦੀ ਦੁਧੀਆ ਜੋਤੀ,
ਅਲੋਪ ਕੱਲ੍ਹ 'ਚ ਲੈ ਜਾਏ ਰੋਸ਼ਨੀ ਦੀ ਬਹਾਰ।

ਉਪਰੋਕਤ ਉਦਾਹਰਣਾ ਤੋਂ ਸਪਸ਼ਟ ਹੈ ਕਿ ਬਾਵੇ ਦੀ ਸ਼ੈਲੀ ਵਿੱਚ ਭਾਵਾਨੁਕੂਲਤਾ ਦਾ ਗੁਣ ਹੈ। ਉਸ ਦੀ ਸ਼ਬਦਾਵਲੀ ਨਿਰੀ ਅਰਥ-ਰੂਪ ਕਰਕੇ ਹੀ ਨਹੀਂ ਸਗੋਂ ਆਪਣੇ ਸਵਰ-ਰੂਪ ਕਰਕੇ ਵੀ ਉਸ ਦੇ ਭਾਵਾਂ ਦੀ ਦਰੁਸਤ ਤਰਜਮਾਨੀ ਕਰਦੀ ਹੈ।

ਸ਼ੈਲੀ ਦੇ ਸੰਬੰਧ ਵਿੱਚ ਅਗਲੀ ਗੱਲ ਮੌਲਿਕਤਾ ਦੀ ਹੈ। ਮੌਲਿਕਤਾ ਦੇ ਪ੍ਰਸ਼ਨ ਨੂੰ ਲੈ ਕੇ ਕਈ ਨਾਜਾਇਜ਼ ਕਿਸਮ ਦੇ ਤਜਰਬੇ ਪੰਜਾਬੀ ਵਿੱਚ ਕੀਤੇ ਗਏ ਹਨ। ਨਾਜਾਇਜ਼ ਇਸ ਲਈ ਕਿ 'ਨਵਾਂ ਤੇ ਅਸਲੋਂ ਮੌਲਿਕ' ਲਿਖਣ

ਲਈ ਜਾਂ ਤਾਂ ਬਹੁਤ ਸਾਰਾ ਊਟ ਪਟਾਂਗ ਲਿਖਿਆ ਗਿਆ ਹੈ ਤੇ ਜਾਂ ਯੋਰਪ ਤੋਂ import ਕਰਕੇ ਮੌਲਿਕ ਦਾ ਲੇਬਲ ਲਾ ਦਿੱਤਾ ਗਿਆ ਹੈ। ਮੌਲਿਕ ਅਸਲੋਂ ਨਵਾਂ ਬਿਲਕੁਲ ਨਹੀਂ ਹੁੰਦਾ। ਨਾ ਹੀ ਮੌਲਿਕਤਾ ਤੋਂ ਇਹ ਮੁਰਾਦ ਹੈ ਕਿ ਕੋਈ ਅਜਿਹੀ ਚੀਜ਼ ਅਜਿਹੇ ਢੰਗ ਨਾਲ ਲਿਖਣਾ ਜੋ ਪਹਿਲਾਂ ਕਿਸੇ ਨੇ ਨਾਂ ਲਿਖੀ ਹੋਵੇ। ਇਹ ਸਭ ਗੱਲਾਂ ਬੇ—ਬੁਨਿਆਦ ਹਨ। ਮਨੁੱਖ ਆਪ ਆਪਣੇ ਆਪ ਵਿੱਚ ਕੁਝ ਨਹੀਂ ਤੇ ਉਹ ਉਹੋ ਹੈ ਜੋ ਕੁਝ ਆਲੇ ਦੁਆਲੇ ਦੇ ਪ੍ਰਸੰਗ ਵਿੱਚ ਬਣਦਾ ਹੈ। ਇਸ ਲਈ ਉਸ ਦੇ ਹਰ ਕਰਮ ਦਾ ਆਧਾਰ ਕਿਸੇ ਨਾਂ ਕਿਸੇ ਰੂਪ ਵਿੱਚ ਉਸ ਦੇ ਆਲੇ ਦੁਆਲੇ ਵਿੱਚੋਂ ਢੂੰਡਿਆ ਜਾ ਸਕਦਾ ਹੈ। ਇਸੇ ਤਰ੍ਹਾਂ ਮੌਲਿਕਤਾ ਦਾ ਪ੍ਰਸ਼ਨ ਹੈ। ਲਿਖਣ ਢੰਗ ਦੇ ਵਿੱਚ ਮੌਲਿਕਤਾ ਤੋਂ ਭਾਵ ਹੈ ਕਿ ਲਿਖਣੇ ਵਾਲੇ ਨੇ ਕਿਸ ਹੱਦ ਤੱਕ ਬੀਤੇ ਦੇ ਜਾਂ ਸਮਕਾਲੀ, ਆਪਣੀ ਭਾਸ਼ਾ ਜਾਂ ਹੋਰਨਾ ਭਾਸ਼ਾਵਾਂ ਦੇ ਲੇਖਕਾਂ ਦੇ ਲਿਖਣ ਢੰਗਾਂ ਨੂੰ ਆਪਣੇ ਵਿੱਚ ਰਚਾਇਆ ਹੈ ਤੇ ਉਸ ਵਿੱਚ ਕਿਸ ਹੱਦ ਤੱਕ ਮਨ ਦੀ ਸੁਭਾਵਿਕ ਭੰਨ ਤੋੜ ਦੀ ਪ੍ਰਵ੍ਰਿਤੀ ਦੀ ਸਹਾਇਤਾ ਨਾਲ, ਆਪਣੇ ਭਾਵਾਂ ਦੇ ਅਨੁਕੂਲ ਅਤੇ ਆਪਣੀ ਭਾਸ਼ਾ ਦੇ ਸੁਭਾਅ ਦੇ ਅਨੁਸਾਰ ਪਰਿਵਰਤਣ ਕਰਕੇ ਇੱਕ ਵਿਸ਼ੇਸ਼ ਲਿਖਣ ਢੰਗ ਦੀ ਬੁਨਿਆਦ ਰੱਖੀ ਹੈ।

ਇਸ ਦ੍ਰਿਸ਼ਟੀ ਤੋਂ ਬਾਵੇ ਦਾ ਅਧਿਐਨ ਖ਼ੇਤਰ ਜ਼ਿਆਦਾ ਤਰ ਉਰਦੂ ਫਾਰਸੀ ਤੇ ਹਿੰਦੀ ਸੰਸਕ੍ਰਿਤ ਦਾ ਸਹਿੱਤ ਰਿਹਾ ਹੈ। ਇਸ ਕਰਕੇ ਉਸ ਦੇ ਲਿਖਣ ਢੰਗ ਦੇ ਆਧਾਰ ਇੰਨ੍ਹਾਂ ਭਾਸ਼ਾਵਾਂ ਦੇ ਲੇਖਕਾਂ ਦੇ ਲਿਖਣ ਢੰਗ ਵਿੱਚੋਂ ਲੱਭੇ ਜਾ ਸਕਦੇ ਹਨ। ਪਰ ਇਸ ਤਰ੍ਹਾਂ ਨਹੀਂ ਕਿ ਕਿਸੇ ਇੱਕ ਥਾਂ ਤੋਂ ਉਸ ਨੇ ਸਭ ਕੁਝ ਲੈ ਲਿਆ ਹੋਵੇ। ਸਗੋਂ ਇਹ ਅਮਲ ਹੋਰ ਤਰ੍ਹਾਂ ਹੁੰਦਾ ਹੈ। ਕਵੀ ਸਾਧਾਰਣ ਰੂਪ ਵਿੱਚ ਸਾਹਿੱਤਕ ਕ੍ਰਿਤਾ ਪੜ੍ਹਦਾ ਜਾਂਦਾ ਹੈ ਤੇ ਪੜ੍ਹਨ ਸਮੇਂ ਅਚੇਤ ਉਹ ਕਿਸੇ ਕਵਿਤਾ ਦੇ ਰੂਪ, ਕਿਸੇ ਦੀ ਅਨੁਭੂਤੀ, ਕਿਸੇ ਦੀ ਸ਼ਬਦਾਵਲੀ ਤੋਂ ਪ੍ਰਭਾਵ ਗ੍ਰਹਿਣ ਕਰਦਾ ਜਾਂਦਾ ਹੈ। ਇਹ ਸਾਰਾ ਕੁਝ ਉਸਦੇ ਅਚੇਤ ਤੇ ਅਰਧ ਚੇਤੰਨ ਦੀ ਨਿਧੀ ਬਣਦਾ ਜਾਂਦਾ ਹੈ। ਮੁੜ ਇਸੇ ਨਿਧੀ ਵਿੱਚੋਂ ਜੋ ਮਨ ਦੀ ਭੰਨ ਤੋੜ ਦੀ ਪ੍ਰਵ੍ਰਿਤੀ ਤੋਂ ਪ੍ਰਭਾਵਿਤ ਹੋਕੇ ਆਪਣਾ ਰੂਪ ਬਦਲ ਗਈ ਹੁੰਦੀ ਹੈ ਉਹ ਆਪਣਾ ਲਿਖਣ ਢੰਗ ਚੁਣਦਾ ਹੈ। ਇਹ ਲਿਖਣ ਢੰਗ ਜੇ ਕਵੀ ਨੇ ਕੱਚੀ ਪੱਧਰ 'ਤੇ ਨਹੀਂ ਅਪਣਾਇਆ ਤਾਂ, ਨਿਸ਼ਚੇ ਹੀ ਕਵੀ ਦਾ ਮੌਲਿਕ ਲਿਖਣ ਢੰਗ ਹੁੰਦਾ ਹੈ।

ਬਾਵੇ ਦੀ ਕਵਿਤਾ ਵਿੱਚ ਇਹ ਸਿਫਤ ਹੈ। ਉਸ ਦਾ ਆਪਣਾ ਇੱਕ ਅੰਦਾਜ ਹੈ (ਅਧਾਰ ਭਾਵੇਂ ਕੋਈ ਵੀ ਹੈ) ਜੋ ਬਾਕੀ ਪੰਜਾਬੀ ਕਵੀਆਂ (ਉਸ ਦੇ ਸਮਕਾਲੀ ਤੇ ਉਸ ਤੋਂ ਪਹਿਲਾਂ ਦੇ) ਨਾਲੋਂ ਵਿਲੱਖਣਤਾ ਰਖਦਾ ਹੈ।

ਸਮੁੱਚੇ ਤੌਰ ਤੇ ਕਿਹਾ ਜਾ ਸਕਦਾ ਹੈ ਕਿ ਬਾਵਾ ਇੱਕ ਸਫਲ ਸ਼ੈਲੀਕਾਰ ਹੈ।

ਹੈ ਹੋਰ ਵੀ ਸਿਰਾਂ ਦੇ ਬੀਜਣ ਦੀ ਲੋੜ ਏਥੇ
ਆਈ ਨਾ ਹਿੰਦ ਅੰਦਰ ਪੂਰਣ ਬਹਾਰ ਹਾਲੇ

(ਬਾਬਾ ਬਲਵੰਤ)